# ਵਰਿਆਮ

੩੦ਵਾਂ ਸਾਲ ਸਤੰਬਰ, ੨੦੦੫



ਹੁਣ ਤੇਰੀ ਕੌਣ ਸੁਣੇ ?
ਨਫ਼ਿਆਂ ਦੀ ਅਗਨੀ ਵਿਚ ਸੜ ਗਏ ਦੇਸ ਦਸੌਰ,
ਸੱਭਿਅਤਾ ਦੇ ਰੌਲੇ ਤੋਂ ਕੱਖ ਨਾ ਸਕਿਆ ਸੌਰ।
ਕੌਮਾਂ ਦੇ ਮਾਲਕ ਨਾ ਖੋਲ੍ਹਣ ਦਿਲ ਦੇ ਰਾਜ਼,
ਤਕਸੀਮਾਂ ਜ਼ਰਬਾਂ ਵਿਚ ਡੋਬੀ ਜਾਣ ਜਹਾਜ਼।
ਹਰ ਇਕ ਸਵਰਨ ਚਿੜੀ ਲਈ ਲੱਖ ਲੱਖ ਜਾਲ ਬੁਣੇ
ਤੇਰੀ ਕੌਣ ਸੁਣੇ ?

—ਮਹਾਕਵੀ ਬਾਵਾ ਬਲਵੰਤ

# ਵਿਸ਼ਵ ਨਾਮਧਾਰੀ ਵਿਦਿਅਕ ਜਥਾ ਦਾ ਸਾਲਾਨਾ ਸਮਾਗਮ ਮੰਡੀ (ਹਿਮਾਚਲ)




ਸੂਬਾ ਬਲਵਿੰਦਰ ਸਿੰਘ ਝੌਲ ਪ੍ਰਧਾਨ ਅਤੇ ਸੂਬਾ ਜਗਤਾਰ ਸਿੰਘ ਭੱਟੀ ਜਨਰਲ ਸਕੱਤਰ,
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੁਆਗਤ ਚਿੰਨ੍ਹ ਚਾਂਦੀ ਦਾ ਗੜਵਾ ਭੇਟ ਕਰਦੇ ਹੋਏ।



ਸੰਮੇਲਨ ਵਿੱਚ ਨੌਜਵਾਨਾਂ ਅਤੇ ਬੱਚਿਆਂ ਦੀ ਭਰਵੀ ਹਾਜ਼ਰੀ ਦਾ ਦ੍ਰਿਸ਼

# ਵਰਿਆਮ

ਸਤੰਬਰ-੨੦੦੫
ਜਿਲਦ-੩੦
ਅੰਕ- ੧੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ
ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਤੁਸੀਂ ਚੁੱਪ ਹੀ ਤਦ ਹੁੰਦੇ ਹੋ ਜਦ ਤੁਹਾਡਾ ਝਗੜਾ ਚੱਲ ਰਿਹਾ ਹੁੰਦਾ ਹੈ। ਗੱਲਬਾਤ ਬੰਦ ਹੈ। ਲੇਕਿਨ ਜਦੋਂ ਤੁਸੀਂ ਠੀਕ ਹੁੰਦੇ ਹੋ ਤਾਂ ਗੱਲਾਂ ਬਾਤਾਂ ਕਰਦੇ ਰਹਿੰਦੇ ਹੋ। ਤੁਸੀਂ ਮੌਨ ਦੀ ਵਰਤੋਂ ਝਗੜੇ ਲਈ ਕਰਦੇ ਹੋ। ਜਦੋਂ ਕਿ ਮੌਨ ਦੀ ਵਰਤੋਂ ਵੱਡੇ ਤੋਂ ਵੱਡੇ ਪ੍ਰੇਮ ਲਈ ਕਰਨੀ ਚਾਹੀਦੀ ਹੈ।

-*ਉਸ਼ੋ ਰਜਨੀਸ਼*

ਸੰਪਾਦਕੀ ਨੋਟ

## ਜੋ ਸਲੀਬਾਂ ਤੇ ਟੰਗੇ ਨੇ ...

ਦੰਗੇ ਸ਼ਬਦ ਬਚਪਣ ਤੋਂ ਸੁਣਦੇ ਆਏ ਹਾਂ। ਰਾਵਲਪਿੰਡੀ ਹੁੰਦਿਆਂ ਕਿਸੇ ਪਰਲੇ ਇਲਾਕੇ ਹਰੀਪੁਰ ਹਜ਼ਾਰੇ ਵਿਚ ਸੁਣਿਆ ਸੀ ਕਿ ਫਸਾਦ ਹੋ ਗਏ ਹਨ। ਭਾਵ ਸਿੱਖਾਂ ਹਿੰਦੂਆਂ ਦਾ ਬੁਰੀ ਤਰ੍ਹਾਂ ਕਤਲੇ ਆਮ ਹੋਇਆ ਸੀ। ਜਾਇਦਾਦਾਂ ਫੂਕੀਆਂ ਗਈਆਂ ਅਤੇ ਔਰਤਾਂ ਦੀ ਬੇਪਤੀ ਕੀਤੀ ਗਈ। ਇਹ ਕਤਲੋਗਾਰਤ ਵਧਦੀ-ਵਧਦੀ ਪੰਜਾਬ ਅਤੇ ਬੰਗਾਲ ਵਿਚ ਵਿਸ਼ੇਸ਼ ਕਰ ਕੇ ਹੋਈ ਭਾਵੇਂ ਸਾਰੇ ਭਾਰਤ ਵਿਚ ਹੀ ਸੀ। ਪਾਕਿਸਤਾਨ ਭਾਰਤ ਵੱਖ-ਵੱਖ ਮੁਲਕ ਬਣ ਗਏ। ਆਬਾਦੀਆਂ ਦੇ ਤਬਾਦਲੇ ਹੋਏ। ਸਮਝਿਆ ਗਿਆ ਚਲੋ ਰੇੜਕਾ ਮੁਕਿਆ ਹੁਣ ਹੋਰ ਫਸਾਦ ਤਾਂ ਨਹੀਂ ਹੋਣਗੇ। ਭਿੰਡੀ ਕਾਨਪੁਰ ਅਤੇ ਹੋਰ ਇਲਾਕਿਆਂ ਵਿਚ ਜ਼ੋਰਾਵਰਾਂ ਨੇ ਘਟ ਜ਼ੋਰ ਵਾਲਿਆਂ ਨੂੰ ਕਤਲ ਕੀਤਾ। ਇਹ ਲੋਕ ਰਾਜ ਹੈ ਵੋਟਾਂ ਦਾ ਰਾਜ ਹੈ। ਵੋਟਾਂ ਵਾਲਿਆਂ ਰਾਜ ਕਰਨਾ ਹੁੰਦਾ ਹੈ। ਬਹੁ ਗਿਣਤੀ ਵਾਲੇ ਘੱਟ ਗਿਣਤੀ ਵਾਲਿਆਂ ਨੂੰ ਟਿਕਣ ਨਹੀਂ ਦਿੰਦੇ। ਬਹੁ ਗਿਣਤੀ ਹਿੰਦੂ ਧਰਮ ਦੇ ਅਨੁਯਾਈਆਂ (ਬਾਹਰਲੇ ਦਿਸਦੇ ਰੂਪ ਵਿਚ) ਦੀ ਹੈ। ਸ਼ਕਲੋਂ ਦਿਸਦੇ ਮੁਸਲਮਾਨ, ਈਸਾਈ, ਸਿੱਖ, ਯਹੂਦੀ ਆਦਿ ਘੱਟ ਗਿਣਤੀ ਵਿਚ ਆਉਂਦੇ ਹਨ। ਹਰ ਮਾਮਲੇ ਵਿਚ ਬਹੁ ਗਿਣਤੀ ਦਾ ਆਤੰਕੀ ਰੂਪ ਘੱਟ ਗਿਣਤੀਆਂ ਦੇ ਮਨਾਂ ਵਿਚ ਖੌਫ਼ ਪੈਦਾ ਕਰਦਾ ਹੈ। ਅਗੋਂ ਇਹ ਕਾਰੋਬਾਰ, ਰਹਿਣ ਸਹਿਣ ਤੇ ਵੀ ਅਸਰ ਪਾਉਂਦਾ ਹੈ। ਘੱਟ ਗਿਣਤੀਆਂ ਵਾਲੇ ਬਹੁ ਗਿਣਤੀ ਦੇ ਦਾਬੇ ਵਿਚ ਰਹਿੰਦੇ ਹਨ। ਬਹੁਤ ਸਾਰੇ ਮਸਲੇ ਇਸ ਡਰ ਚੋਂ ਵੀ ਉਪਜਦੇ ਹਨ। ਸਿੱਖ ਘੱਟ ਗਿਣਤੀ ਸਦਾ ਹੀ ਹਿੰਦੂ ਬਹੁ ਗਿਣਤੀ ਬਾਰੇ ਜ਼ਿਆਦਤੀਆਂ ਦੀ ਸ਼ਕਾਇਤ ਕਰਦੀ ਰਹੀ ਹੈ। ਪਰ ਸਿੱਖਾਂ ਦੀ ਸਤਾਧਾਰੀ ਘੱਟ ਗਿਣਤੀ ਅਗੋਂ ਆਪਣੇ ਸਿੱਖ ਭਾਈਚਾਰੇ ਵਿਚਲੀ ਘੱਟ ਗਿਣਤੀ ਨੂੰ ਦਾਬੇ ਮਾਰਦੀ , ਅਤੇ ਫਤਵਿਆਂ, ਹੁਕਮਨਾਮਿਆਂ ਦੇ ਡਰਾਵੇ ਦਿੰਦੀ ਰਹਿੰਦੀ ਹੈ। ਪੰਜਾਬ ਵਿਚ ਹਿੰਦੂ ਘਟ ਗਿਣਤੀ ਵਿਚ ਹਨ ਅਤੇ ਚੌਰਾਸੀ ਤੋਂ ਪਹਿਲਾਂ ਇਹਨਾਂ ਤੇ ਜੋ ਹੋਇਆ ਬੀਤਿਆ ਉਹਨੂੰ ਯਾਦ ਕਰ ਕੇ ਲੂੰ ਕੰਡੇ ਖੜੇ ਹੋ ਜਾਂਦੇ ਨੇ। ਇਸ ਤਰ੍ਹਾਂ ਇਕੋ ਧਿਰ ਵਿਚੋਂ ਇਕ ਪਾਸੇ ਡਰ ਭੈ ਅਤੇ ਨਾਲ-ਨਾਲ ਸੂਰਮਗਤੀ ਅਤੇ ਅਣਖ ਦੇ ਭਾਵ ਪੈਦਾ ਹੁੰਦੇ ਹਨ। ਇਹ ਸਾਰੀਆਂ ਘੱਟ ਗਿਣਤੀਆਂ ਦੀ ਹਾਲਤ ਹੈ। ਦੋਹਾਂ ਧਿਰਾਂ ਦੇ ਇਸ ਵਤੀਰੇ ਵਿਚੋਂ ਅਜੀਬ ਜਿਹੀ ਸਥਿਤੀ ਪੈਦਾ ਹੁੰਦੀ ਹੈ। ਬੇਵਿਸ਼ਵਾਸੀ ਅਤੇ ਅਸੁਰੱਖਿਆ ਦੀ ਭਾਵਨਾ। ਇਸ ਨੂੰ ਸੰਭਾਲਣਾ ਭਾਵੇਂ ਸਰਕਾਰ ਦਾ ਕੰਮ ਹੁੰਦਾ ਹੈ, ਪਰ ਸਰਕਾਰ ਵੀ ਤਾਂ ਵਿਅਕਤੀਆਂ ਦੀ ਬਣੀ ਹੁੰਦੀ ਹੈ।

ਅੱਜ ਤੱਕ ਜਿੰਨੇ ਫਸਾਦ ਹੋਏ ਹਨ ਜਾਂ ਕਤਲ ਹੋਏ ਹਨ ਉਹਨਾਂ ਨੂੰ ਕਰਾਉਣ ਦੇ ਪਿੱਛੇ ਕੋਈ ਨਾ ਕੋਈ ਵਿਅਕਤੀ ਜਾਂ ਵਿਅਕਤੀਆਂ ਦਾ ਸਮੂਹ ਹੁੰਦਾ ਹੈ, ਪਰ ਕਾਨੂੰਨ ਹਮੇਸ਼ਾ ਹੀ ਉਹਨਾਂ ਨੂੰ ਫੜਣ ਜਾਂ ਨਾਮਜ਼ਦ ਕਰਨ ਵਿਚ ਅਸਫਲ ਰਿਹਾ ਹੈ। ਇੱਕ ਗੱਲ ਹੈ ਤਾਂ ਭਾਵੇਂ ਅਪਰਸੰਗਕ ਪਰ ਇਥੇ ਲਿਖਣ ਦੀ ਗੁਸਤਾਖੀ ਹੈ। ਸਾਡੇ ਨਾਨਕੇ ਪਿੰਡ ਫਸਾਦ ਹੋ ਗਿਆ। ਜਿਸ ਉੱਤੇ ਵੱਡਾ ਸ਼ੱਕ ਸੀ ਉਸ ਨੂੰ ਅਦਾਲਤ ਵਿਚ ਵਕੀਲ ਨੇ ਪੁੱਛਿਆ। "ਜਦੋਂ ਲੜਾਈ ਬਲਵਾ ਹੋ ਰਿਹਾ ਸੀ ਤੇਰਾ ਮੂੰਹ ਕਿੱਧਰ ਸੀ। ਅਗੋਂ ਉਹ 'ਭੋਲਾ' ਬੋਲਿਆ ਜਨਾਬ ਜੇ ਇਕ ਕੁੱਤੇ ਨੂੰ ਬਹੁਤ ਸਾਰੇ ਕੁੱਤੇ ਪੈ ਜਾਣ ਤਾਂ ਉਸ ਵਿਚਾਰੇ ਨੂੰ ਕੀਹ ਪਤਾ ਹੁੰਦਾ ਹੈ ਕਿ ਮੂੰਹ ਕਿੱਧਰ ਹੈ... ਲਓ ਜੀ ਇਸੇ ਫਿਕਰੇ ਨੇ ਉਸ ਨੂੰ ਬਰੀ ਕਰਵਾ ਦਿਤਾ। ਅਦਾਲਤਾਂ, ਕਮਿਸ਼ਨਾਂ ਵਿਚ ਤਾਂ ਇਹ ਹੀ ਮਾਨਤਾਵਾਂ ਚਲਦੀਆਂ ਹਨ। ਬੇ ਗੁਨਾਹੇ, ਮਜਬੂਰ ਅਤੇ ਕਮਜ਼ੋਰ ਲੋਕ ਮਾਰੇ ਹੀ ਜਾਣੇ ਹਨ ਅਤੇ ਅਦਾਲਤ ਨੇ ਇਕ ਕੁੱਤੇ... ਵਾਲੀ ਦਲੀਲ ਹੀ ਵਰਤਣੀ ਹੈ ਅਤੇ ਕਿਸੇ ਨੂੰ ਕੁਝ ਨਹੀਂ ਹੋਣਾ। ਨਾ ਸੰਤਾਲੀ 'ਚ ਹੋਇਆ, ਨਾ ਚੁਰਾਸੀ 'ਚ ਹੋਇਆ, ਨਾ ਪੰਜਾਬ 'ਚ ਹੋਇਆ ਅਤੇ ਨਾ ਗੁਜਰਾਤ 'ਚ ਹੋਇਆ।

ਇਸ ਨਾ ਹੋਣ ਦੇ ਬਾਵਜੂਦ ਇਹਨਾਂ ਹੀ ਥਾਵਾਂ 'ਚ ਇਹਨਾਂ ਘਲੂਘਾਰਿਆਂ ਨੂੰ ਵੋਟਾਂ ਵਿਚ ਜੋ ਬਦਲਣ ਵਿਚ ਕਾਮਯਾਬ ਹੋ ਗਿਆ ਉਹ ਰਾਜਾ ਵੱਖ-ਵੱਖ ਥਾਵਾਂ ਤੇ ਬਣ ਗਿਆ।

ਦਿੱਲੀ ਵਿਚ ਸੰਨ ੧੯੮੪ ਵਿਚ ਸਿੱਖਾਂ ਦੇ ਭਿਆਨਕ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾ ਦੁਆਉਣ ਦਾ ਮਾਮਲਾ ਕਈ ਕਮਿਸ਼ਨਾਂ ਦੀ ਕਾਇਮੀ ਬਾਦ ਹੁਣ ਜਾ ਕੇ ਨਾਨਵਤੀ ਕਮਿਸ਼ਨ ਦੀ ਰਿਪੋਰਟ ਤੇ ਫਿਰ ਗਰਮਾਇਆ

ਹੈ। ਪਾਰਲੀਮੈਂਟ ਵਿਚ ਹੰਗਾਮਾ ਵੀ ਹੋਇਆ ਬਹਿਸ ਵੀ ਹੋਈ ਪਰ ਅਜੇ ਤੱਕ ਹਕੀਕੀ ਤੌਰ ਤੇ ਕੁੱਝ ਪਿੜ ਪੱਲੇ ਨਹੀਂ ਪਿਆ। ਪਾਰਲੀਮੈਂਟ ਨੂੰ ਸਿਆਸੀ ਪਾਰਟੀਆਂ ਇਕ ਵੱਡੇ ਜਲਸੇ ਦੇ ਸਟੇਜ ਵਾਂਗ ਪਾਰਟੀ ਪਰਚਾਰ ਲਈ ਵਰਤਦੀਆਂ ਹਨ। ਟੈਲੀਵੀਜਨ ਤੇ ਭਾਸ਼ਨ ਜੁ ਆਉਂਦੇ ਹਨ। ਹਰ ਪਾਰਟੀ ਦੀ ਰਾਜ ਗੱਦੀ ਦਾਓ ਤੇ ਹੁੰਦੀ ਹੈ। ਕਮਾਲ ਦੀ ਅਦਾਕਾਰੀ ਨਾਲ ਇਹ ਲੀਡਰ ਲੋਕ ਕੈਮਰੇ ਅੱਗੇ ਦੁੱਖੀਆਂ ਦੇ ਦੁੱਖ ਰੋਂਦੇ ਹਨ। ਪਰ ਦਿੱਲੀ ਦੰਗਿਆਂ ਤੋਂ ਪਹਿਲਾਂ ਵੀ ਬੇਗੁਨਾਹ ਮਾਰੇ ਗਏ ਬਾਦ ਵਿਚ ਵੀ। ਦਿੱਲੀ ਵਿਚ ਵੀ ਗੁਜਰਾਤ ਵਿਚ ਵੀ ਲੰਬੀ ਕਹਾਣੀ ਦੀ ਵਿਆਖਿਆ ਲੰਬੀ ਹੋ ਸਕਦੀ ਹੈ। ਵਡੇ ਤੋਂ ਵਡਾ ਘਲੂਘਾਰਾ ਵਰਤਿਆ ਹੈ। ਜੋ ਦਿਸਦਾ ਹੈ ਇਸ ਤੋਂ ਵੀ ਵੱਡਾ ਪਰ ਸਾਰੇ ਸਿਤਮਗਰ ਇਥੇ ਸ਼ਾਨ ਨਾਲ ਤੁਰੇ ਹੀ ਨਹੀਂ ਫਿਰਦੇ ਰਾਜ ਵੀ ਕਰ ਲੈਂਦੇ ਹਨ।

ਸੁਣਿਆ ਹੈ ਪੰਜਾਬ ਅਸੰਬਲੀ ਵਿਚ ਵੀ ਕਾਂਗਰਸ ਅਕਾਲੀ ਪਾਰਟੀਆਂ ਬਹਿਸ ਕਰਾਊ ਹਨ ਪੂਰਵ ੮੪ ਪੰਜਾਬ ਵਿਚ ਕਤਲਾਂ ਬਾਰੇ। ਭਾਸ਼ਣ ਬਹੁਤ ਹੋਣਗੇ ਅਤੇ ਟੈਲੀਵੀਜਨ ਅਖ਼ਬਾਰਾਂ ਵਾਸਤੇ ਇਕ ਸ਼ਬਦਾਂ ਦੇ ਦੰਗਲ ਵਾਲਾ ਤਮਾਸ਼ਾ ਹੋਵੇਗਾ। ਕਿਸ ਪੁਛਣਾ ਹੈ, ਜਿਹੜੇ ਮਰ ਗਏ (ਹਿੰਦੂ ਵੀ ਸਿੱਖ ਵੀ) ਉਹਨਾਂ ਦੇ ਪਿਛਲਿਆਂ ਦੇ ਕੀਹ ਹੋਈ ਬੀਤੀ।

ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਨੇ ਪਾਲੀਮੈਂਟ ਵਿਚ ਇਕ ਭਾਵਕ ਤਕਰੀਰ ਕਰ ਕੇ ਰੌਲੇ ਨੂੰ ਸ਼ਾਂਤ ਕਰਨ ਦਾ ਸਫਲ ਜਤਨ ਕੀਤਾ ਹੈ। ਉਹਨਾਂ ਪੂਰੀ ਆਜਜ਼ੀ ਨਾਲ ਸਰਕਾਰ ਵੱਲੋਂ, ਪਾਰਲੀਮੈਂਟ ਵੱਲੋਂ ਅਤੇ ਸਮੁੱਚੇ ਦੇਸ਼ ਵੱਲੋਂ ਸਿੱਖ ਭਾਈਚਾਰੇ ਤੇ ਹੋਈ ੮੪ ਦੇ 'ਦੰਗਿਆਂ' ਲਈ ਮੁਆਫੀ ਮੰਗੀ ਹੈ ਅਫਸੋਸ ਪਰਗਟ ਕੀਤਾ ਹੈ। ਜੇ ਉਹ ਕੁਝ ਕਰ ਸਕਣ ਤਾਂ ਪੀੜਤ ਪਰਿਵਾਰਾਂ ਨੂੰ ਰਾਹਤ ਦੇਣ। ਕੌਮੀ ਪਛਤਾਵੇ ਵਜੋਂ ਹੀ ਸਹੀ, ਜੋ ਕੁਝ ਕਰ ਸਕਦੇ ਹਨ ਕਰਨ ਕਰਾਉਣ। ਉਂਝ ਹੋਰਾਂ ਕੋਲੋਂ ਤੇ ਇਹ ਵੀ ਨਹੀਂ ਹੋਇਆ। ਇਨਸਾਫ ਵਾਲੀ ਗੱਲ ਤਾਂ ਦੂਰ ਦੀ ਗੱਲ ਹੈ।...? ਸ਼ਾਇਰ ਸੁਰਜੀਤ ਪਾਤਰ ਦਾ ਕਥਨ ਹੈ

ਕੀ ਇਹ ਇਨਸਾਫ ਹਉਮੈ ਦੇ ਪੁਤ ਕਰਨਗੇ ਕੀ ਇਹ ਖਾਮੋਸ਼ ਪੱਥਰ ਦੇ ਬੁੱਤ ਕਰਨਗੇ
ਜੋ ਸਲੀਬਾਂ ਤੇ ਟੰਗੇ ਨੇ ਲਥਣੇ ਨਹੀਂ ਰਾਜ ਬਦਲਣਗੇ ਸੂਰਜ ਚੜ੍ਹਣ ਲਹਿਣਗੇ

## ਸ਼੍ਰੋਮਣੀ ਕਮੇਟੀ ਅਤੇ ਗੁਰਬਾਣੀ ਕੀਰਤਨ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਾਰਮਕ ਸਲਾਹਕਾਰ ਬੋਰਡ ਨੇ ਆਪਣੀਆਂ ਇਕ ਦੋ ਮੀਟਿੰਗਾਂ ਵਿਚ ਗੁਰਬਾਣੀ ਗਾਇਣ, ਰਾਗਾਂ, ਸਾਜ਼ਾਂ ਬਾਰੇ ਵਿਸ਼ੇਸ਼ ਧਿਆਨ ਦੇ ਕੇ ਕੁਛ ਨਿਰਨੇ ਲਏ ਹਨ। ਇਹ ਚੰਗੀ ਗਲ ਹੈ ਜੋ ਇਸ ਪਾਸੇ ਵੀ ਧਿਆਨ ਗਿਆ ਹੈ। ਉਹਨਾਂ ਚੋਂ ਇਕ ਫੈਸਲਾ ਹੈ ਬੀਬੀਆਂ (ਅਮ੍ਰਿਤਧਾਰੀ) ਵਲੋਂ ਦਰਬਾਰ ਸਾਹਿਬ ਵਿਚ ਕੀਰਤਨ ਕਰਨ ਦੀ ਆਗਿਆ ਦੇਣ ਦਾ। ਇਹਦੇ ਨਾਲ ਹੀ ਬੀਬੀਆਂ ਨੂੰ ਹੋਰ ਸੇਵਾਵਾਂ ਕਰਨ ਦੀ ਆਗਿਆ ਦੇਣੀ ਅਤੇ ਬੀਬੀ ਜਗੀਰ ਕੌਰ ਪ੍ਰਧਾਨ ਵਲੋਂ ਪੰਜ ਪਿਆਰਿਆਂ ਵਿਚ ਵੀ ਸ਼ਾਮਲ ਕਰਾਉਣ ਦੀ ਤਜਵੀਜ਼ ਬਾਰੇ ਵੀ ਖ਼ਬਰਾਂ ਆਈਆਂ ਹਨ।

ਅਜ ਕਲ ਟੀ.ਵੀ. ਦੇ ਇਕ ਚੈਨਲ ਤੋਂ ਸ੍ਰੀ ਦਰਬਾਰ ਸਾਹਿਬ ਤੋਂ ਗੁਰਬਾਣੀ ਦਾ ਸਿੱਧਾ ਪ੍ਰਸਾਰਣ ਰੋਜ਼ਾਨਾ ਆਉਂਦਾ ਹੈ। ਇਸ ਤੋਂ ਇਲਾਵਾ ਹੋਰ ਚੈਨਲਾਂ ਤੇ ਵੀ ਕੀਰਤਨ ਦੀਆਂ ਕੈਸਟਾਂ ਚੱਲਦੀਆਂ ਹਨ। ਇਸ ਵਾਸਤੇ ਕੀਰਤਨ ਵਲ ਸ਼੍ਰੋਮਣੀ ਕਮੇਟੀ ਦਾ ਧਿਆਨ ਜਾਣਾ ਸੁਆਗਤਯੋਗ ਗਲ ਹੈ। ਹੋਰ ਅਛੀ ਖਬਰ ਹੈ ਕਿ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਉਤੇ ਵੀ ਜ਼ੋਰ ਦਿਤਾ ਗਿਆ ਹੈ। ਕੀਰਤਨ ਦੀ ਸਿਖਲਾਈ ਵਾਸਤੇ ਡਾ. ਗੁਰਨਾਮ ਸਿੰਘ ਪਟਿਆਲੇ ਵਾਲਿਆਂ ਨੂੰ ਕਿਹਾ ਗਿਆ ਹੈ ਜੋ ਇਸ ਬੋਰਡ ਦੇ ਵੀ ਮੈਂਬਰ ਹਨ।

ਉਂਝ ਇਹ ਬਹੁਤ ਤਰਾਸਦੀ ਵਾਲੀ ਗਲ ਹੈ ਕਿ ਅਸੀਂ ਰਾਗ ਅਤੇ ਰਾਗਦਾਰੀ ਬਾਰੇ ਪੂਰਵ ਗੁਰੂ ਸਾਹਿਬਾਨ ਵੇਲੇ ਦੇ ਗਿਆਨ ਨੂੰ ਬਹੁਤ ਹਦ ਤਕ ਗੁਆ ਲਿਆ ਹੈ। ਅਜੇ ਤਕ ਗੁਰਬਾਣੀ ਵਿਚ ਵਰਤੇ ਜਾਂਦੇ ਸ਼ਬਦ 'ਘਰ' ਬਾਰੇ ਕੋਈ ਸਟੀਕ ਜਾਣਕਾਰੀ ਨਹੀਂ ਭਾਵੇਂ ਸੰਭਾਵਨਾਵਾਂ ਜ਼ਰੂਰ ਹਨ। ਬਾਕੀ ਜੋ ਜਾਣਕਾਰੀ ਉਪਲਬਧ ਹੈ ਉਸ ਦੀ ਵਰਤੋਂ ਦੀ ਲੋੜ ਨਹੀਂ ਸਮਝੀ ਜਾਂਦੀ। ਰਾਗੀ ਜਿਨ੍ਹਾਂ ਦਾ ਵਿਸ਼ੇਸ਼ਣ ਹੀ ਰਾਗ ਤੋਂ ਪਿਆ ਹੈ ਉਹਨਾਂ ਜੇ ਕਿਸੇ

ਗਲ ਨੂੰ ਤਲਾਂਜਲੀ ਦਿਤੀ ਹੈ ਉਹ ਰਾਗ ਹੀ ਹੈ। ਟੀ.ਵੀ. ਚੈਨਲਾਂ ਤੋਂ ਪ੍ਰਸਾਰਿਤ ਹੁੰਦੇ ਕੀਰਤਨ ਵਿਚੋਂ ਅਕਸਰ ਰਾਗ ਨਦਾਰਦ ਹੁੰਦਾ ਹੈ ਅਤੇ ਹਲਕੀਆਂ ਸਰਲ ਟਿਊਨਾਂ ਅਤੇ ਆਮ ਤੌਰ ਤੇ ਜਾਣੀਆਂ ਪਛਾਣੀਆਂ ਫਿਲਮੀ ਧੁੰਨਾਂ ਤੇ ਆਧਾਰਤ ਸ਼ਬਦ ਪੜ੍ਹੇ ਜਾਂਦੇ ਹਨ। ਅਤੇ ਤਾਲ ਤਾਂ ਸਿਰਫ ਇਕੋ ਇਕ ਕਹਿਰਵਾ ਬਚਿਆ ਹੈ ਜੋ ਬੀਬੀਆਂ ਢੋਲਕਾਂ ਤੇ ਪਿੰਡਾਂ ਵਿਚ ਵਜਾ ਲੈਂਦੀਆਂ ਹਨ। ਸਾਜ਼ਾਂ ਵਿਚ ਮਰਦਾਨੇ ਵਾਲੀ ਰਬਾਬ ਦੀ ਤਾਂ ਗੱਲ ਛੱਡੋ ਬਾਕੀ ਤਾਰ ਵਾਲੇ ਸਾਜ਼ ਵੀ ਬਿਲਕੁਲ ਅਲੋਪ ਹਨ। ਕੇਵਲ ਹਾਰਮੋਨੀਅਮ ਦੀ ਪ੍ਰਧਾਨਗੀ ਹੈ। ਕਈ ਕੀਰਤਨ ਦਰਬਾਰਾਂ ਵਿਚ ਕਈ ਕਈ ਹਾਰਮੋਨੀਅਮ ਹੀ ਹੁੰਦੇ ਹਨ। ਕਿਹਾ ਵੀ ਜਾਂਦਾ ਹੈ ਅਤੇ ਇਹ ਠੀਕ ਗਲ ਵੀ ਹੈ ਕਿ ਤੰਤੀ ਸਾਜ਼ਾਂ ਤੇ ਹੱਥ ਸਿਧਾ ਕਰਨ ਲਈ ਮਿਹਨਤ ਬਹੁਤ ਕਰਨੀ ਪੈਂਦੀ ਹੈ ਪਰ ਇਹ ਵੀ ਗੱਲ ਠੀਕ ਹੈ ਕਿ ਇਹ ਸਾਜ਼ ਜੇ ਠੀਕ ਸੁਰ ਵਿਚ ਵਜਣ ਤਾਂ ਅਨੰਦ ਵੀ ਬਹੁਤ ਆਉਂਦਾ ਹੈ। ਗਲੇ ਦਾ ਅਨੁਕਰਨ ਜੋ ਇਹ ਤਾਰਾਂ ਵਾਲੇ ਸਾਜ਼ ਕਰ ਸਕਦੇ ਹਨ ਉਹ ਵਿਚਾਰਾ ਹਾਰਮੋਨੀਅਮ ਨਹੀਂ ਕਰ ਸਕਦਾ। ਹਾਰਮੋਨੀਅਮ ਨੇ ਸਰਲਤਾ ਲਿਆਂਦੀ ਹੈ। ਗੁਰੂ ਕਾਲ ਦੇ ਸਮੇਂ ਇਹਨਾਂ ਤੰਤੀ ਸਾਜ਼ਾਂ ਦਾ ਬਹੁਤ ਮਹੱਤਵ ਰਿਹਾ ਹੈ। ਜੇ ਸ਼੍ਰੋਮਣੀ ਕਮੇਟੀ ਬੋਰਡ ਦੇ ਫੈਸਲੇ ਉਤੇ ਦ੍ਰਿੜ ਹੋ ਜਾਂਦੀ ਹੈ ਤਾਂ ਨਿਰਸੰਦੇਹ ਕਾਮਯਾਬੀ ਮਿਲ ਸਕਦੀ ਹੈ। ਨਹੀਂ ਹੁਣ ਤਾਂ ਕਈ 'ਰਾਗੀ' ਆਸਾ ਦੀ ਵਾਰ ਦੇ ਕੀਰਤਨ ਵਿਚ ਸਲੋਕਾਂ ਨਾਲ ਤਬਲਾ ਵਜਾਂਦੇ ਨਹੀਂ ਅਤੇ ਪਉੜੀ ਨਾਲ ਵੀ ਸਿੱਧਾ ਠੇਕਾ ਲਾ ਕੇ ਸਾਰ ਲੈਂਦੇ ਹਨ। ਕਿਥੇ ਟੁੰਡੇ ਅਸਾਰਾਜੇ ਕੀ ਧੁਨੀ ਅਤੇ ਕਿਥੇ ਫਿਲਮੀ ਟਿਊਨਾਂ !...

ਇਸੇ ਸੰਬੰਧ ਵਿਚ ਇਕ ਹੋਰ ਖਬਰ ਵੀ ਆਈ ਹੈ। ਚੰਡੀਗੜ੍ਹ ਵਾਲੀ ਮੀਟਿੰਗ ਦੀ ਅਖਬਾਰਾਂ ਵਿਚ ਛਪੀ ਖਬਰ ਵਿਚ ਜ਼ਿਕਰ ਹੈ ਕਿ ਬੋਰਡ ਨੇ ਕਿਸੇ ਗੁਰਦਿੱਤ ਸਿੰਘ ਨਾਮੀ ਵਿਅਕਤੀ ਵਲੋਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਖੇ ਦਾਖਲ ਕਰਵਾਏ ਗਏ ਪੀ.ਐਚ.ਡੀ. ਦੇ ਥੀਸਿਜ਼ ਦੇ ਟਾਈਟਲ 'ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਗੀਤ ਨੂੰ ਯੋਗਦਾਨ' ਤੇ ਸਖ਼ਤ ਇਤਰਾਜ਼ ਕੀਤਾ ਅਤੇ ਇਸ ਥੀਸਿਜ਼ ਦਾ ਅਧਿਐਨ ਕਰ ਕੇ ਰਿਪੋਰਟ ਦੇਣ ਲਈ ਡਾ. ਗੁਰਨਾਮ ਸਿੰਘ ਅਤੇ ਡਾ. ਸਰਬਜਿੰਦਰ ਸਿੰਘ ਤੇ ਅਧਾਰਤ ਕਮੇਟੀ ਦਾ ਗਠਨ ਕੀਤਾ ਹੈ।

ਅਸੀਂ ਸਮਝਦੇ ਹਾਂ ਕਿ ਥੀਸਿਜ਼ ਦੇ ਸਿਰਲੇਖ ਵਿਚ ਲਿਖੇ ਸ਼ਬਦ 'ਸਤਿਗੁਰੂ' ਕਰ ਕੇ ਹੀ ਇਹ ਇਤਰਾਜ਼ ਹੈ ਤਾਂ ਇਹ ਬਹੁਤ ਭਾਰੀ ਸੰਕੀਰਨਤਾ ਹੈ। ਬਹੁਤ ਸਾਰੇ ਵਿਸ਼ੇ ਹਨ ਜਿਨ੍ਹਾਂ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਣ ਤੇ ਸ਼ੋਧ ਪੱਤਰ ਲਿਖੇ ਜਾ ਸਕਦੇ ਹਨ। ਜੇ ਲੇਖਕ ਨੇ ਆਪ "ਸਤਿਗੁਰੂ ਜਗਜੀਤ ਸਿੰਘ" ਸ਼ਬਦ ਵਰਿਆਂ ਹੈ ਤਾਂ ਕਿਸੇ ਯੂਨੀਵਰਸਿਟੀ ਦਾ ਹੱਕ ਵੀ ਨਹੀਂ ਬਣਦਾ ਕਿ ਉਹ ਇਸੇ ਕਾਰਨ ਇਤਰਾਜ਼ ਕਰੇ। ਫੇਰ ਸ਼੍ਰੋਮਣੀ ਕਮੇਟੀ ਦੇ ਕਿਸੇ ਬੋਰਡ ਦਾ ਤਾਂ ਇਹ ਕੰਮ ਹੀ ਨਹੀਂ ਕਿ ਉਹ ਯੂਨੀਵਰਸਿਟੀ ਦੇ ਕਿਸੇ ਅਣਛੱਪੇ ਸ਼ੋਧ ਪੱਤਰ ਤੇ ਟਿਪਣੀ ਕਰੇ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨੂੰ ਦੇਣ ਬਾਰੇ ਤਾਂ ਖੁਦ ਡਾ. ਗੁਰਨਾਮ ਸਿੰਘ ਹੋਰੀਂ ਭੈਣੀ ਸਾਹਿਬ ਜਾ ਕੇ ਪੱਤਰ ਪੜ੍ਹ ਆਏ ਹਨ। ਇਹ ਖੋਜ ਪੱਤਰ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਪੁਸਤਕ 'ਨਾਮਧਾਰੀ ਲਹਿਰ' ਵਿਚ ਵੀ ਛੱਪ ਚੁੱਕਾ ਹੈ। ਭਾਵੇਂ ਇਸ ਦਾ ਸਿਰਲੇਖ 'ਨਾਮਧਾਰੀ ਪਰੰਪਰਾ ਦਾ ਸੰਗੀਤ ਕਲਾ ਨੂੰ ਯੋਗਦਾਨ" ਹੈ ਪਰ ਇਸ ਵਿਚ "ਨਾਮਧਾਰੀ ਸਤਿਗੁਰੂ ਜਗਜੀਤ ਸਿੰਘ" ਜੀ ਦੇ ਯੋਗਦਾਨ ਦਾ ਬਹੁਤ ਵਧੀਆ ਉਲੇਖ ਹੈ।

ਹੋ ਸਕਦਾ ਹੈ ਕੋਈ ਬਾਰਸੂਖ ਵਿਅਕਤੀ ਅੰਦਰਖਾਤੇ ਅਸਰ ਅੰਦਾਜ਼ ਹੋ ਕੇ ਕਿਸੇ ਗੁਰਦਿਤ ਸਿੰਘ ਨਾਮੀ ਵਿਅਕਤੀ ਨੂੰ ਪੀ.ਐਚ.ਡੀ. ਦੀ ਡਿਗਰੀ ਲੈਣ ਤੋਂ ਰੋਕ ਲਵੇ, ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨੂੰ ਦੇਣ ਚਿੱਟੇ ਦਿਨ ਵਾਂਗ ਰੋਸ਼ਨ ਹੈ। ਇਸ ਤੇ ਪੂਰੀ ਪੁਸਤਕ ਲਿਖੀ ਜਾ ਸਕਦੀ ਹੈ। ਸ਼੍ਰੋਮਣੀ ਕਮੇਟੀ ਦਾ ਬੋਰਡ ਰਾਗ ਅਤੇ ਕੀਰਤਨ ਦਾ ਜੋ ਮਿਆਰ ਕਾਇਮ ਕਰਨਾ ਚਾਹੁੰਦਾ ਹੈ, ਉਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਹਿਲਾਂ ਹੀ ਕਾਇਮ ਕਰ ਦਿੱਤਾ ਹੋਇਆ ਹੈ। ਇਕ ਨਹੀਂ ਅਨੇਕ ਤੰਤੀ ਸਾਜ਼ਾਂ ਦੇ ਕਲਾਕਾਰ ਪੈਦਾ ਕੀਤੇ ਹਨ। ਅਸੀਂ ਪ੍ਰਧਾਨ ਸ਼੍ਰੋਮਣੀ ਕਮੇਟੀ ਸਤਿਕਾਰਯੋਗ ਬੀਬੀ ਜਾਗੀਰ ਕੌਰ ਜੀ ਨੂੰ ਕਹਿਣਾ ਚਾਹੁੰਦੇ ਹਾਂ ਕਿ ਕਿਸੇ ਦੇ ਆਖੇ ਲਗ ਕੇ ਜ਼ਾਤੀ ਰੰਜਸ਼ਾਂ ਤੇ ਆਧਾਰਤ ਇਹੋ ਜਿਹੀਆਂ ਕਾਰਵਾਈਆਂ ਤੋਂ ਸੁਚੇਤ ਰਹਿਣ ਅਤੇ ਸਮੁੱਚੇ ਪੰਥ ਦੀ ਏਕਤਾ ਲਈ ਜਤਨਸ਼ੀਲ ਹੋਣ।

*—ਜਗਦੀਸ਼ ਸਿੰਘ ਵਰਿਆਮ*

# ਅਠਾਰ੍ਹਵੀਂ ਸਦੀ ਦੇ ਇਤਿਹਾਸ ਉੱਤੇ ਇਕ ਝਾਤ

*—ਪਿਆਰਾ ਸਿੰਘ ਭੋਗਲ*

"ਅਠਾਰਵੀਂ ਸਦੀ ਵਿੱਚ, ਬੰਦਾ ਸਿੰਘ ਬਹਾਦਰ ਤੋਂ ਬਾਅਦ, ਤਿੰਨ ਵੱਡੇ ਜਰਨੈਲ ਉਭਰੇ:-

—ਨਵਾਬ ਕਪੂਰ ਸਿੰਘ

—ਜੱਸਾ ਸਿੰਘ ਆਹਲੂਵਾਲੀਆ

—ਜੱਸਾ ਸਿੰਘ ਰਾਮਗੜ੍ਹੀਆ

ਨਵਾਬ ਕਪੂਰ ਸਿੰਘ ਵਿਰਕ ਜੱਟ ਸੀ। ਜੱਸਾ ਸਿੰਘ ਆਹਲੂਵਾਲੀਆ, ਆਹਲੂਵਾਲੀਆ ਪਰਿਵਾਰ ਵਿੱਚ ਜੰਮਿਆ-ਪਲਿਆ ਤੇ ਦੂਜਾ ਜੱਸਾ ਸਿੰਘ ਰਾਮਗੜ੍ਹੀਆ ਪਰਿਵਾਰ ਵਿਚੋਂ ਪਰ ਇਹ ਤਿੰਨੇ ਜਰਨੈਲ ਆਪਣੀ ਬਰਾਦਰੀ ਦੇਆਗੂ ਨਹੀਂ ਸਨ। ਇਹ ਸੰਘਰਸ਼ੀਲ ਪੰਜਾਬੀਅਤ ਦੇ ਆਗੂ ਸਨ। ਮੈਨੂੰ ਖੁਸ਼ੀ ਹੈ, ਤੁਸੀਂ ਸ. ਜੱਸਾ ਸਿੰਘ ਰਾਮਗੜ੍ਹੀਆ ਦਾ ਜਨਮ ਦਿਨ ਬੜੇ ਉਤਸ਼ਾਹ ਨਾਲ ਮਨਾ ਰਹੇ ਹੋ, ਤੇ ਮੈਨੂੰ ਸ. ਜੱਸਾ ਸਿੰਘ ਬਾਰੇ ਬੋਲਣ ਲਈ ਖਾਸ ਤੌਰ 'ਤੇ ਪੰਜਾਬ ਤੋਂ ਬੁਲਾਇਆ ਹੈ। ਮੈਂ ਤੁਹਾਨੂੰ ਸ. ਜੱਸਾ ਸਿੰਘ ਦਾ ਜਨਮ ਦਿਨ ਮਨਾਉਣ ਉੱਤੇ ਵਧਾਈ ਦਿੰਦਾ ਹਾਂ ਪਰ ਇਕ ਪ੍ਰਵਿਰਤੀ ਬਾਰੇ ਮੈਂ ਅਫਸੋਸ ਵੀ ਪ੍ਰਗਟ ਕਰਦਾ ਹਾਂ। ਪੰਜਾਬ ਵਿਚ ਕੁਝ ਸੱਜਨ ਕਦੇ ਕਦੇ ਸ. ਜੱਸਾ ਸਿੰਘ ਆਹਲੂਵਾਲੀਆ ਦਾ ਦਿਨ ਮਨਾਉਂਦੇ ਹਨ। ਇਹ ਸੱਜਨ ਆਹਲੂਵਾਲੀਆ ਬਰਾਦਰੀ ਨਾਲ ਸਬੰਧਿਤ ਹੁੰਦੇ ਹਨ। ਇਉਂ ਹੀ ਰਾਮਗੜ੍ਹੀਆ ਸੱਜਨ ਸ: ਜੱਸਾ ਸਿੰਘ ਰਾਮਗੜ੍ਹੀਆ ਦਾ ਦਿਨ ਮਨਾਉਂਦੇ ਹਨ। ਇਉਂ ਅਠਾਰਵੀਂ ਸਦੀ ਦੇ ਇਨ੍ਹਾਂ ਯੋਧਿਆਂ ਨੂੰ ਬਰਾਦਰੀਆਂ ਨਾਲ ਜੋੜ ਲਿਆ ਗਿਆ ਹੈ। ਇਹ ਗੱਲ ਠੀਕ ਨਹੀਂ। ਆਪਣਾ ਇਤਿਹਾਸ ਜ਼ਰੂਰ ਪੜ੍ਹਨਾ, ਸੁਣਨਾ ਅਤੇ ਸੁਣਾਉਣਾ ਚਾਹੀਦਾ ਹੈ ਪਰ ਇਹ ਕੰਮ ਠੀਕ ਦ੍ਰਿਸ਼ਟੀਕੋਣ ਤੋਂ ਕਰਨਾ ਚਾਹੀਦਾ ਹੈ। ਕਿਸੇ ਪੱਛਮੀ ਵਿਦਵਾਨ ਨੇ ਆਖਿਆ ਸੀ—History is teaching Philosophy by example ਇਤਿਹਾਸ ਸਾਨੂੰ ਹੋਈਆਂ ਬੀਤੀਆਂ ਘਟਨਾਵਾਂ ਦੀਆਂ ਮਿਸਾਲਾਂ ਦੇ ਕੇ ਜੀਵਨ ਦਾ ਦਰਸ਼ਨ ਸਿਖਾਉਂਦਾ ਹੈ। ਇਸ ਲਈ ਸ. ਜੱਸਾ ਸਿੰਘ ਦਾ ਜਨਮ ਦਿਨ ਮਨਾਉਂਦਿਆਂ ਸਹੀ ਚੇਤਨ ਪੈਦਾ ਹੋਣੀ ਚਾਹੀਦੀ ਹੈ।" ਇਹ ਸ਼ਬਦ ਮੈਂ ਇੰਗਲੈਂਡ ਦੇ ਸ਼ਹਿਰ ਬਰਮਿੰਘਮ ਵਿਚ ਹੋਏ ਇਕ ਵੱਡੇ ਇਕੱਠ ਵਿਚ ਬੋਲੇ। ਇਸ ਇਕੱਠ ਵਿਚ ਸਾਰੇ ਬਰਤਾਨੀਆ ਵਿਚੋਂ ਚੋਣਵੇਂ ਸੱਜਣ ਪਰਿਵਾਰਾਂ ਸਮੇਤ ਹਾਜ਼ਰ ਸਨ।

ਜੂਨ ੨੦੦੫ ਦਾ ਆਰੰਭਕ ਹਫ਼ਤਾ ਸੀ। ਅਚਾਨਕ ਇੰਗਲੈਂਡ ਤੋਂ ਫ਼ੋਨ ਆਇਆ। ਮੇਰੇ ਵੱਡੇ ਮਾਮਾ ਜੀ ਸ. ਨਿਰੰਜਨ ਸਿੰਘ ਤਾਂਘੀ ਦਾ ਪੁੱਤਰ ਪੈਗੰਬਰਜੀਤ ਬੋਲ ਰਿਹਾ ਸੀ। ਪੈਗੰਬਰਜੀਤ ਨੇ ਦੱਸਿਆ ਕਿ ਰਾਮਗੜ੍ਹੀਆ ਕੌਂਸਲ ਯੂ. ਕੇ. ਸ. ਜੱਸਾ ਸਿੰਘ ਰਾਮਗੜ੍ਹੀਆ ਦਾ ਜਨਮ ਦਿਨ ਵੱਡੇ ਪੈਮਾਨੇ ਉਤੇ ਮਨਾ ਰਹੀ ਹੈ। ਤੁਸੀਂ ਇਸ ਸਮਾਗਮ ਵਿਚ ਮੁੱਖ ਮਹਿਮਾਨ ਦੇ ਤੌਰ 'ਤੇ ਸ਼ਾਮਿਲ ਹੋਣਾ ਹੈ। ਮੈਂ ਯੂ. ਕੇ. ਕੌਂਸਲ ਪਾਸ ਤੁਹਾਨੂੰ ਬੁਲਾਉਣ ਦੀ ਜ਼ਿੰਮੇਵਾਰੀ ਲਈ ਹੈ। ਪੈਗੰਬਰਜੀਤ ਬਹੁਤ ਮਿਲਾਪੜਾ ਹੈ। ਬਹੁਤ ਮੁਹੱਬਤੀ। ਪਰ ਮੈਂ ਜਾਣ ਲਈ ਬਿਲਕੁਲ ਤਿਆਰ ਨਹੀਂ ਸਾਂ। ਫੋਨ ਸੁਣ ਕੇ ਖੁਸ਼ੀ ਹੋਣ ਦੀ ਥਾਂ ਪ੍ਰੇਸ਼ਾਨੀ ਪੈਦਾ ਹੋਈ। ਮੈਂ ਪੈਗੰਬਰਜੀਤ ਨੂੰ ਆਪਣੀਆਂ ਮੁਸ਼ਕਿਲਾਂ ਤੇ ਮਜਬੂਰੀਆਂ ਦੱਸੀਆਂ। ਪਰ ਪੈਗੰਬਰਜੀਤ ਵਾਰ ਵਾਰ ਕਹਿ ਰਿਹਾ ਸੀ ਭਾਅ ਜੀ! ਤੁਸੀਂ ਜ਼ਰੂਰ ਆਉਣਾ ਹੈ। ਭਾਵੇਂ ਇਕ ਹਫਤੇ ਲਈ ਆ ਜਾਓ। ਪਰ ਮੈਂ ਹਾਂ ਨਹੀਂ ਕੀਤੀ। ਪੈਗੰਬਰਜੀਤ ਬੋਲਿਆ ਤੁਸੀਂ ਇਕ ਹਫ਼ਤਾ ਸੋਚ ਲਓ। ਮੈਂ ਅਗਲੇ ਹਫ਼ਤੇ ਫੋਨ ਕਰਾਂਗਾ। ਅਗਲੇ ਐਤਵਾਰ ਫੇਰ ਫੋਨ ਆ ਗਿਆ। ਛੋਟੇ ਭਰਾ ਨੇ ਪੰਦਰਾਂ ਮਿੰਟ ਫੋਨ ਬੰਦ ਨਹੀਂ ਕੀਤਾ, ਜਦੋਂ ਤੱਕ ਮੇਰੇ ਪਾਸੋਂ ਹਾਂ ਨਹੀਂ ਕਰਵਾ ਲਈ। ਜਾਣ ਬਾਰੇ ਹਾਂ ਕਰ ਕੇ ਵੀ ਮੈਂ ਖੁਸ਼ ਨਹੀਂ ਸਾਂ। ਪਿਛਲਾ ਪੂਰਾ ਸਾਲ ਮੈਂ ਕੋਈ ਸਿਰਜਨਾਤਮਕ ਕੰਮ ਨਹੀਂ ਕਰ ਸਕਿਆ ਸਾਂ। ਇਸ ਸਾਲ ਮਈ ਵਿਚ ਦੋ ਕਹਾਣੀਆਂ ਲਿਖੀਆਂ ਸਨ ਤੇ ਬਾਅਦ ਵਿਚ ਆਪਣਾ ਛੇਵਾਂ ਨਾਵਲ ਲਿਖਣਾ ਸ਼ੁਰੂ ਕਰ ਲਿਆ ਸੀ। ਜੂਨ ਦੇ ਪਹਿਲੇ ਹਫ਼ਤੇ ਤੱਕ ਤਿੰਨ ਕਾਂਡ ਲਿਖ ਲਏ ਸਨ। ਲਿਖਣ ਵਿਚ ਆਨੰਦ ਆ ਰਿਹਾ ਸੀ। ਖਿਆਲ ਸੀ, ਜੂਨ-ਜੁਲਾਈ ਵਿਚ ਨਾਵਲ ਦੀ ਪਹਿਲੀ ਹਥ-ਲਿਖਤ ਨਿਬੇੜ ਲਵਾਂਗਾ। ਪਰ ਹੁਣ ਪੈਗੰਬਰਜੀਤ ਆਨੰਦ ਦੀ ਬੱਝੀ ਤਾਰ ਤੋੜ ਰਿਹਾ ਸੀ।

ਪਰ ਕਹਿਰਿ ਦਰਵੇਸ਼ ਬਰ ਜਾਨਿ ਦਰਵੇਸ਼। ਕਾਹਲੀ ਕਾਹਲੀ ਵੀਜ਼ੇ ਲਏ। ਇੰਗਲੈਂਡ ਦਾ ਵੀ, ਨਾਰਵੇ ਦਾ ਵੀ, ਇੰਗਲੈਂਡ ਤੋਂ ਨਾਰਵੇ ਦੀ ਟਿਕਟ ਬਨਵਾਉਣ ਲੱਗਿਆਂ ਏਨੀ ਪ੍ਰੇਸ਼ਾਨੀ ਪੈਦਾ ਹੋਈ ਕਿ ਇਕ ਵਾਰ ਫੇਰ ਪਛਤਾਇਆ ਕਿ ਜਾਣ ਲਈ ਹਾਂ ਕਿਉਂ ਕੀਤੀ ? ਇੰਗਲੈਂਡ ਦੀ ਪਹਿਲੀ ਬਣਵਾਈ ਟਿਕਟ, ਜੋ ਅੰਮ੍ਰਿਤਸਰ ਤੋਂ ਸਿਧੀ ਬਰਮਿੰਘਮ ਦੀ

ਸੀ, ਵਾਪਸ ਕਰਨੀ ਪੈ ਗਈ। ਚਾਰ ਹਜ਼ਾਰ ਰੁਪਏ ਜੁਰਮਾਨਾ ਭਰਿਆ। ਮਹਿੰਗੀ ਏਅਰ ਲਾਈਨ ਵਰਜਿਨ ਦੀ ਟਿਕਟ ਖਰੀਦੀ ਤੇ ਨਾਲ ਹੀ ਨਾਰਵੇ ਦੀ ਟਿਕਟ ਵੀ ਲਈ। ਐਤਕੀਂ ਇਹ ਟਿਕਟ ਅੰਮ੍ਰਿਤਸਰ ਤੋਂ ਬਰਮਿੰਘਮ ਤੱਕ ਦੀ ਨਹੀਂ ਮਿਲੀ। ਦਿੱਲੀ ਤੋਂ ਹੀਥਰੋ ਦੀ ਸੀ। ਮਨ ਵਿਚ ਇਸ ਗੱਲ ਦਾ ਦੁੱਖ ਸੀ, ਪੈਗੰਬਰਜੀਤ ਨੂੰ ਮੇਰੀ ਖਾਤਰ ਵਾਰ-ਵਾਰ ਬਰਮਿੰਘਮ ਤੋਂ ਹੀਥਰੋ (ਲੰਦਨ) ਕਾਰ ਭਜਾਉਣੀ ਪਏਗੀ।

੨੫ ਜੂਨ ੨੦੦੫ ਨੂੰ ਸ਼ਾਮ ਵੇਲੇ ਹੀਥਰੋ ਹਵਾਈ ਅੱਡੇ ਉਤੇ ਪਹੁੰਚਿਆ।ਇਥੋਂ ਬਰਮਿੰਘਮ ਦੇ ਨੇੜੇ ਸੋਲੀ ਹਿੱਲ ਕਸਬੇ ਵਿਚ ਪੈਗੰਬਰਜੀਤ ਦੇ ਘਰ ਪਹੁੰਚਿਆ। ਅਗਲੀ ਸਵੇਰ ਸਮਾਗਮ ਵਿਚ ਹਾਜ਼ਰ ਹੋਏ।

ਮੈਂ ਜਾਣਦਾ ਸਾਂ, ਮੇਰੇ ਸਰੋਤੇ ਕੁਝ ਹੋਰ ਸੁਣਨਾ ਚਾਹੁੰਦੇ ਹਨ, ਪਰ ਮੈਂ ਉਹ ਕੁਝ ਬੋਲਿਆ, ਜੋ ਮੈਂ ਬੋਲਣਾ ਚਾਹੁੰਦਾ ਸੀ। ਮੈਨੂੰ ਇਸ ਗੱਲ ਦੀ ਖੁਸ਼ੀ ਸੀ ਕਿ ਹਾਜ਼ਰ ਸੰਗਤ ਅਤੇ ਪ੍ਰਬੰਧਕਾਂ ਨੂੰ ਮੇਰੀਆਂ ਗੱਲਾਂ ਪਸੰਦ ਆਈਆਂ। ਸਰੋਤਿਆਂ ਦੀਆਂ ਵਾਰ ਵਾਰ ਤਾੜੀਆਂ ਨੇ ਸਫ਼ਰ ਦੀ ਥਕਾਵਟ ਉਤਾਰ ਦਿੱਤੀ।

ਮੈਂ ਕਿਹਾ, "ਗੁਰੂ ਨਾਨਕ ਦੇਵ ਜੀ ਵੱਲੋਂ ਸ਼ੁਰੂ ਕੀਤੀ ਗਈ ਗੁਰਮਤਿ ਲਹਿਰ ਸਿਰਫ਼ ਧਾਰਮਿਕ ਲਹਿਰ ਨਹੀਂ ਸੀ। ਇਹ ਤਾਂ ਭਾਰਤ ਦੇ ਨਿਰਬਲ ਲੋਕਾਂ ਨੂੰ ਬਲਵਾਨ ਬਣਾਉਣ ਵਾਲੀ ਲਹਿਰ ਸੀ। ਗੁਰੂ ਨਾਨਕ ਦੇਵ ਨੇ "ਸਰਬ-ਸ਼ਕਤੀਮਾਨ ਪ੍ਰਮਾਤਮਾ ਵਿਚ ਵਿਸ਼ਵਾਸ ਦੀ ਡੰਗੋਰੀ" ਨਿਰਬਲ ਮਨੁੱਖ ਦੇ ਹੱਥਾਂ ਵਿਚ ਫੜਾਈ। ਇਉਂ ਗੁਰੂ ਨਾਨਕ ਨੇ ਭਾਰਤੀ ਲੋਕਾਂ ਨੂੰ "ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ" ਦੀ ਜੁਗਤ ਸਮਝਾਈ। ਇਸੇ ਕਰਕੇ ਗੁਰਮਤਿ ਲਹਿਰ, ਸਮੇਂ ਦੇ ਰਾਜਿਆਂ ਨਾਲ ਟਕਰਾਈ। ਗੁਰੂ ਤੇਗ ਬਹਾਦਰ ਦਿੱਲੀ ਵਿਚ ਸ਼ਹੀਦ ਹੋਏ। ਗੁਰੂ ਗੋਬਿੰਦ ਸਿੰਘ ਨੇ ੧੬੯੯ ਈ. ਨੂੰ ਖਾਲਸਾ ਪੰਥ ਸਾਜਿਆ। ਉਨ੍ਹਾਂ ਨੂੰ ਸਮਕਾਲੀ ਰਾਜਨੀਤਕ-ਸਥਾਪਤੀ ਨਾਲ ਟੱਕਰ ਲੈਂਦਿਆਂ ਪੂਰਾ ਸਰਬੰਸ ਕੁਰਬਾਨ ਕਰਨਾ ਪਿਆ। ਜਦੋਂ ਬੰਦਾ ਸਿੰਘ ੧੭੧੬ ਈ. ਨੂੰ ਸ਼ਹੀਦ ਹੋ ਗਿਆ, ਤਾਂ ਅਗਲੇ ਤੀਹ ਸਾਲ ਪੰਜਾਬ ਵਿਚ ਕੋਈ ਵੱਡਾ ਆਗੂ ਨਹੀਂ ਸੀ। ਤਾਂ ਵੀ ਗੁਰੂ ਦੇ ਸਿੰਘ ਸ਼ਾਂਤੀ ਨਾਲ ਘਰਾਂ ਵਿਚ ਨਹੀਂ ਬੈਠੇ। ੧੭੩੯ ਈ. ਵਿਚ ਜਦੋਂ ਨਾਦਰ ਸ਼ਾਹ ਦਿੱਲੀ ਲੁੱਟ-ਪੁੱਟ ਕੇ ਵਾਪਸ ਜਾ ਰਿਹਾ ਸੀ, ਤਾਂ ਸਿੰਘਾਂ ਨੇ ਛਾਪੇ ਮਾਰ ਮਾਰ ਕੇ ਉਸ ਦਾ ਭਾਰ ਵਾਹਵਾ ਹੋਲਾ ਕੀਤਾ ਸੀ। ੧੭੪੭ ਈ. ਵਿਚ ਜਦੋਂ ਈਰਾਨ ਦਾ ਬਾਦਸ਼ਾਹ ਨਾਦਰਸ਼ਾਹ ਮਰ ਗਿਆ, ਤਾਂ ਪੰਜਾਬ ਵਿਚ ਸਿੰਘਾਂ ਨੇ ਅੰਮ੍ਰਿਤਸਰ ਇਕੱਠੇ ਹੋ ਕੇ "ਦਲ-ਖਾਲਸਾ" ਬਣਾਇਆ ਸੀ। ਉਸੇ ਸਾਲ ਨਾਦਰਸ਼ਾਹ ਦੇ ਅਫ਼ਗਾਨ ਜਰਨੈਲਾਂ ਵਿਚੋਂ ਇਕ ਜਰਨੈਲ ਅਹਿਮਦ ਸ਼ਾਹ ਅਬਦਾਲੀ ਨੇ ਅਫ਼ਗਾਨਿਸਤਾਨ ਦਾ ਅਲੱਗ ਰਾਜ ਕਾਇਮ ਕੀਤਾ। ਇਹੋ ਅਹਿਮਦਸ਼ਾਹ ਅਗਲੇ ਵੀਹ ਸਾਲ ਲੁੱਟ ਮਾਰ ਕਰਨ ਲਈ ਵਾਰ ਵਾਰ ਭਾਰਤ ਆਉਂਦਾ ਰਿਹਾ। ਉਸ ਨੇ ਭਾਰਤ ਉੱਤੇ ਨੌਂ ਹਮਲੇ ਕੀਤੇ। ਇਨ੍ਹਾਂ ਹਮਲਿਆਂ ਵੇਲੇ ਦਲ ਖਾਲਸਾ ਦੇ ਸੀਨੀਅਰ ਆਗੂ ਤਾਂ ਨਵਾਬ ਕਪੂਰ ਸਿੰਘ ਸਨ, ਪਰ ਨੌਜਵਾਨ ਆਗੂਆਂ ਵਿਚ ਜੱਸਾ ਸਿੰਘ ਆਹਲੂਵਾਲੀਆ ਅਤੇ ਜੱਸਾ ਸਿੰਘ ਰਾਮਗੜ੍ਹੀਆ ਸ਼ਾਮਿਲ ਸਨ। ਜੱਸਾ ਸਿੰਘ ਰਾਮਗੜ੍ਹੀਆ, ਜਿਸ ਦਾ ਜਨਮ ੧੭੨੩ ਈ. ਵਿਚ ਹੋਇਆ, ੧੭੪੭ ਵਿਚ ਸਿਰਫ ਚੌਵੀ ਸਾਲ ਦਾ ਨੌਜਵਾਨ ਸੀ ਤੇ ਦਲ ਖਾਲਸਾ ਦੇ ਤਰੁਣਾ-ਦਲ ਦੇ ਮੁਖੀਆਂ ਵਿਚ ਸ਼ਾਮਿਲ ਹੁੰਦਾ ਸੀ।

ਮੈਂ ਇਹ ਵੀ ਦੱਸਿਆ–

ਅਹਿਮਦ ਸ਼ਾਹ ਅਬਦਾਲੀ ਦੇ ਨੌਂ ਹਮਲੇ ਪੰਜਾਬ ਦੇ ਸਿੰਘਾਂ ਲਈ "ਕੁਠਾਲੀ" ਸਾਬਤ ਹੋਏ, ਜਿਸ ਵਿਚ ਸੋਨਾ ਢਲ ਢਲ ਕੇ ਖੋਟ ਨਿਕਲਦਾ ਗਿਆ ਤੇ ਕੁੰਦਨ ਬਣਦਾ ਗਿਆ। ਇਨ੍ਹਾਂ ਹਮਲਿਆਂ ਵਿਚ ਕੁਝ ਹਮਲੇ ਅਭੁੱਲ ਸਾਬਤ ਹੋਏ, ਜਿਵੇਂ ੧੭੫੬ ਈ. ਦਾ ਚੌਥਾ ਹਮਲਾ, ਜਿਸ ਦਾ ਜ਼ਿਕਰ ਵਾਰਿਸ ਸ਼ਾਹ ਨੇ ਆਪਣੀ "ਹੀਰ " ਵਿਚ ਦੋ ਅਲੱਗ ਅਲੱਗ ਸ਼ੇਅਰਾਂ ਵਿਚ ਕੀਤਾ ਹੈ:

(ੳ) ਫੌਜਾਂ ਸ਼ਾਹ ਦੀਆਂ ਵਾਰਿਸਾ ਮਾਰ ਮਥਰਾ,
ਦੌੜ ਫੇਰ ਲਾਹੌਰ ਨੂੰ ਆਈਆਂ ਨੇ।
(ਅ) ਵਾਰਿਸ ਸ਼ਾਹ ਵਾਂਗੂ ਮੇਰੇ ਵੈਰ ਪੈ ਕੇ,
ਪੁੱਟ ਪੁੱਟ ਕੇ ਚੱਕ ਦਾ ਤਾਲ ਕੀਤੋ।

"ਚੱਕ" ਅੰਮ੍ਰਿਤਸਰ ਨੂੰ ਕਹਿੰਦੇ ਸਨ। "ਤਾਲ" ਹਰਿਮੰਦਰ ਸਾਹਿਬ ਦਾ ਸਰੋਵਰ ਹੈ। ਜਿਵੇਂ ਨਾਦਰ ਸ਼ਾਹ ਦਾ ਲੁੱਟ ਦਾ ਮਾਲ ਸਿੰਘਾਂ ਨੇ ਹਲਕਾ ਕੀਤਾ ਸੀ, ਇਉਂ ਹੀ ਅਹਿਮਦ ਸ਼ਾਹ ਅਬਦਾਲੀ ਦੇ ਲੁੱਟ ਦਾ ਮਾਲ ਵੀ ਹਲਕਾ ਕੀਤਾ। ਅਬਦਾਲੀ ਨੇ ਇਸੇ ਗੱਲੋਂ ਖਿਝ ਕੇ ਹਰਿਮੰਦਰ ਸਾਹਿਬ ਉੱਤੇ ਹਮਲਾ ਕੀਤਾ, ਤੇ ਸਰੋਵਰ ਵਿੱਚ ਮਿੱਟੀ ਪਵਾ ਦਿੱਤੀ। ਛੇਵੇਂ ਹਮਲੇ ਤੱਕ ਅਬਦਾਲੀ ਸਿੰਘਾਂ ਉੱਤੇ ਏਨਾ ਖਿਝ ਚੁੱਕਾ ਸੀ ਕਿ ਉਸ ਨੇ ਇਹ ਹਮਲਾ ਸਿੰਘਾਂ ਦਾ ਖੁਰਾ ਖੋਜ ਮਿਟਾਉਣ ਲਈ ਕੀਤਾ ਸੀ। ੫ ਫਰਵਰੀ ੧੭੬੨ ਨੂੰ ਪੂਰਾ ਦਲ-ਖਾਲਸਾ ਕੁੱਪ ਪਿੰਡ ਵਿੱਚ ਘੇਰ ਲਿਆ ਸੀ। ਇਕ ਲੱਖ ਸਿੰਘਾਂ ਵਿਚੋਂ ਸੱਤਰ ਹਜ਼ਾਰ ਸਿੰਘ ਮਾਰੇ ਗਏ ਸਨ। ਇਸ ਵੱਡੇ ਘੱਲੂਘਾਰੇ ਤੋਂ ਬਾਅਦ

ਅਬਦਾਲੀ ਨੇ ਦੂਜੀ ਵਾਰ ਹਰਿਮੰਦਰ ਸਾਹਿਬ ਢੁਆਇਆ। ੧੭੬੪ ਈ. ਵਿਚ ਅਬਦਾਲੀ ਨੇ ਸੱਤਵਾਂ ਹਮਲਾ ਕੀਤਾ, ਤੇ ਹਰਿਮੰਦਰ ਸਾਹਿਬ ਤੀਜੀ ਵਾਰ ਢੁਹਾਇਆ। ਪਰ ਇਸ ਹਮਲੇ ਵਿੱਚ ਅਬਦਾਲੀ ਨੂੰ ਸਿੰਘਾਂ ਦੀ ਲੜਨ-ਯੋਗਤਾ ਦਾ ਚੰਗਾ ਪ੍ਰਮਾਣ ਮਿਲਿਆ। ਅਬਦਾਲੀ ਨਾਲ ਇਸ ਵਾਰ ਇਤਿਹਾਸਕਾਰ ਕਾਜ਼ੀ ਨੂਰ ਮੁਹੰਮਦ ਵੀ ਸੀ, ਜਿਸ ਨੇ ਇਸ ਹਮਲੇ ਦਾ ਵੇਰਵਾ ਲਿਖਿਆ ਹੈ। ਨੂਰ ਮੁਹੰਮਦ ਦੇ ਲਿਖਣ ਮੁਤਾਬਕ ਰੋਪੜ ਦੇ ਨੇੜੇ ਸਿੰਘ ਅਬਦਾਲੀ ਨਾਲ ਭਿੜੇ। ਨੂਰ ਮੁਹੰਮਦ ਕਹਿੰਦਾ ਹੈ—ਆਹਲੂਵਾਲੀਆ ਪਹਾੜ ਵਾਂਗ ਅਬਦਾਲੀ ਦਾ ਰਾਹ ਰੋਕ ਕੇ ਖੜ੍ਹ ਗਿਆ, ਰਾਮਗੜ੍ਹੀਆ ਸ਼ੇਰ ਵਾਂਗ। ਇਸ ਹਮਲੇ ਤੋਂ ਬਾਅਦ ਹੀ ਭੰਗੀ ਮਿਸਲ ਦੇ ਸਰਦਾਰਾਂ ਨੇ ਲਾਹੌਰ ਸ਼ਹਿਰ ਉੱਤੇ ਪੱਕਾ ਕਬਜ਼ਾ ਕਰ ਲਿਆ। ਗੁੱਜਰ ਸਿੰਘ ਭੰਗੀ ਬੜਾ ਹਰਮਨ ਪਿਆਰਾ ਸ਼ਾਸਕ ਸਿੱਧ ਹੋਇਆ ਸੀ। ੧੭੬੭ ਈ. ਵਿੱਚ ਅਬਦਾਲੀ ਨੇ ਅੱਠਵਾਂ ਹਮਲਾ ਕੀਤਾ, ਤਾਂ ਹੁਣ ਸਿੰਘਾਂ ਨੇ ਉਸਨੂੰ ਦਿੱਲੀ ਵਲ ਵਧਣ ਹੀ ਨਹੀਂ ਦਿੱਤਾ। ਅਬਦਾਲੀ ਦੇ ਸੈਨਾਪਤੀ ਜਹਾਨਖਾਨ ਨੂੰ ਬਿਆਸ ਦਰਿਆ ਦੇ ਨੇੜੇ ਜੱਸਾ ਸਿੰਘ ਆਹਲੂਵਾਲੀਆ ਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਰੋਕਿਆ। ਸਖਤ ਯੁੱਧ ਵਿਚ ਆਹਲੂਵਾਲੀਆ ਗੰਭੀਰ ਜ਼ਖ਼ਮੀ ਹੋ ਗਿਆ ਸੀ। ਉਸ ਦੀ ਗੈਰ ਹਾਜ਼ਰੀ ਵਿਚ ਪੂਰੀ ਫੌਜ ਦੀ ਕਮਾਨ ਰਾਮਗੜ੍ਹੀਆ ਨੇ ਸੰਭਾਲੀ ਸੀ। ਇਸ ਲੜਾਈ ਵਿਚ ਹਾਰ ਖਾਣ ਤੋਂ ਬਾਅਦ ਅਬਦਾਲੀ ਦੇਸ ਨੂੰ ਚਲਾ ਗਿਆ। ੧੭੬੯ ਵਿੱਚ ਉਸ ਨੇ ਨੌਵਾਂ ਹਮਲਾ ਕੀਤਾ, ਪਰ ਹੁਣ ਤੱਕ ਉਹ ਚੱਲਿਆ ਹੋਇਆ ਕਾਰਤੂਸ ਬਣ ਚੁੱਕਿਆ ਸੀ। ੧੭੭੨ ਵਿੱਚ ਉਹ ਮਰ ਗਿਆ।

ਮੈਂ ਦੱਸਿਆ—

ਅਬਦਾਲੀ ਦੇ ਹਮਲਿਆਂ ਦੌਰਾਨ ਮੁਗਲ ਤਾਕਤ ਨਸ਼ਟ ਹੋ ਗਈ।ਸਿੰਘ ਪੰਜਾਬ ਦੇ ਮਾਲਕ ਬਣ ਗਏ। ੧੭੭੦ ਤੋਂ ੧੮੦੦ ਈ. ਤੱਕ ਬਾਰਾਂ ਮਿਸਲਾਂ ਨੇ ਆਪਣੀਆਂ ਆਪਣੀਆਂ ਰਿਆਸਤਾਂ ਕਾਇਮ ਕਰ ਲਈਆਂ। ਆਹਲੂਵਾਲੀਆਂ ਤੇ ਰਾਮਗੜ੍ਹੀਆਂ ਦੀ ਰਿਆਸਤ ਦਰਿਆ ਬਿਆਸ ਦੇ ਸੱਜੇ ਖੱਬੇ ਸੀ। ਸ. ਜੱਸਾ ਸਿੰਘ ਰਾਮਗੜ੍ਹੀਆ ਦੀ ਰਾਜਧਾਨੀ ਸ੍ਰੀ ਹਰਿਗੋਬਿੰਦ ਪੁਰ ਵਿੱਚ ਸੀ। ਪਰ ਹੁਣ ਇਨ੍ਹਾਂ ਸਿੰਘ ਜਰਨੈਲਾਂ ਵਿੱਚ ਰਾਜਿਆਂ ਵਾਲੀਆਂ ਕਮਜ਼ੋਰੀਆਂ ਵੀ ਪੈਦਾ ਹੋ ਗਈਆਂ। ਇਹ ਆਪੋ ਵਿਚ ਲੜਨ ਲੱਗ ਪਏ। ਇਸੇ ਆਪਸੀ ਲੜਾਈ ਦੇ ਕਾਰਨ ਆਹਲੂਵਾਲੀਆ ਤੇ ਰਾਮਗੜ੍ਹੀਆ ਮਿਸਲਾਂ ਆਪੋ ਵਿਚ ਕਈ ਵਾਰ ਭਿੜੀਆਂ। ੧੭੭੮ ਈ. ਵਿੱਚ ਆਹਲੂਵਾਲੀਆ ਤੇ ਕੱਨ੍ਹਈਆ ਮਿਸਲ ਨੇ ਰਲ ਕੇ ਰਾਮਗੜ੍ਹੀਆ ਮਿਸਲ ਦਾ ਇਲਾਕਾ ਖੋਹ ਲਿਆ ਤੇ ਇਹ ਸਾਰੇ ਭਰਾ (ਜੱਸਾ ਸਿੰਘ, ਮਾਲੀ ਸਿੰਘ, ਤਾਰਾ ਸਿੰਘ) ਮਾਝਾ ਛੱਡ ਕੇ ਹਰਿਆਣੇ ਵਿੱਚ ਚਲੇ ਗਏ। ਹਰਿਆਣੇ ਵੱਲ ਜਾਂਦੇ ਹੋਏ ਇਹ ਆਪਣੇ ਟੱਬਰ ਤਹਿਸੀਲ ਫਗਵਾੜੇ ਦੇ ਪਿੰਡ ਲਖਪੁਰ ਛੱਡ ਕੇ ਗਏ ਸਨ।

ਕਈ ਸਾਲਾਂ ਦੇ ਸੰਘਰਸ਼ ਤੋਂ ਬਾਅਦ ਉਹ ਆਪਣੇ ਇਲਾਕੇ ਵਾਪਸ ਲੈਣ ਵਿੱਚ ਸਫਲ ਹੋਏ। ਮਿਸਲਾਂ ਦੀ ਇਸੇ ਆਪੋਧਾਪੀ ਦਾ ਲਾਭ ਉਠਾ ਕੇ ਸ਼ੁਕਰਚਕੀਆ ਮਿਸਲ ਦੇ ਅਠਾਰਾਂ ਸਾਲਾਂ ਦਾ ਮੁਖੀ ਰਣਜੀਤ ਸਿੰਘ ੧੮੦੦ ਈ. ਵਿੱਚ ਲਾਹੌਰ ਦਾ ਰਾਜਾ ਬਣਿਆ ਸੀ ਤੇ ਉਸ ਨੇ ਪੰਜਾਬ ਦਾ ਸਾਂਝਾ ਰਾਜ ਕਾਇਮ ਕੀਤਾ ਸੀ।

ਇਸ ਸਮਾਗਮ ਤੋਂ ਬਾਅਦ ਮੈਂ ੨੮ ਜੂਨ ਨੂੰ ਨਾਰਵੇ ਚਲਾ ਗਿਆ। ੮ ਜੁਲਾਈ ਨੂੰ ਵਾਪਸ ਆਇਆ। ੧੦ ਜੁਲਾਈ ੨੦੦੫ ਨੂੰ ਗਰੇਵਜੈਂਡ ਸ਼ਹਿਰ ਵਿੱਚ ਇੰਗਲੈਂਡ ਵਿੱਚ ਰਹਿੰਦੀ ਮੇਰੇ ਪਿੰਡ ਪਲਾਹੀ ਦੀ ਸੰਗਤ ਨੇ ਹਰ ਸਾਲ ਦੀ ਤਰ੍ਹਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦਾ ਜਨਮ ਦਿਨ ਮਨਾਇਆ। ਕਿਉਂਕਿ ਗੁਰੂ ਹਰਿਗੋਬਿੰਦ ੧੬੩੪ ਈ. ਨੂੰ ਪਿੰਡ ਪਲਾਹੀ ਆਏ ਸਨ, ਤੇ ਇੱਥੇ ਇਕ ਯੁੱਧ ਲੜਿਆ ਸੀ, ਇਸੇ ਕਰਕੇ ਪਿੰਡ ਪਲਾਹੀ ਵਿੱਚ ਹਰ ਸਾਲ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਦਿਨ ਮਨਾਇਆ ਜਾਂਦਾ ਹੈ। ਪਿਛਲੇ ਦਸ ਸਾਲ ਤੋਂ ਪਲਾਹੀ ਦੀ ਸੰਗਤ ਇੰਗਲੈਂਡ ਵਿੱਚ ਵੀ ਗੁਰੂ ਜੀ ਦਾ ਜਨਮ ਦਿਨ ਕਿਸੇ ਨਾ ਕਿਸੇ ਸ਼ਹਿਰ ਵਿਚ ਮਨਾਉਂਦੀ ਹੈ। ਮੈਂ ਕਿਉਂਕਿ ਇੰਗਲੈਂਡ ਗਿਆ ਹੋਇਆ ਸਾਂ, ਇਸ ਕਰਕੇ ਇਸ ਸਮਾਗਮ ਵਿੱਚ ਵੀ ਹਾਜ਼ਰੀ ਲਵਾਈ ਤੇ ਗੁਰੂ ਸਾਹਿਬ ਦੇ ਜੀਵਨ ਬਾਰੇ ਬੋਲਿਆ।

ਇਹ ਸਫਰ ਮੈਂ ਬਹੁਤ ਕਾਹਲੀ ਵਿੱਚ ਕੀਤਾ, ਇਸ ਕਰਕੇ ਨਾ ਇੰਗਲੈਂਡ ਵਿੱਚ ਰਹਿੰਦੇ ਬਹੁਤ ਸਾਰੇ ਰਿਸ਼ਤੇਦਾਰਾਂ ਨੂੰ ਮਿਲ ਸਕਿਆ, ਨਾ ਕਿਸੇ ਲੇਖਕ-ਦੋਸਤ ਨੂੰ। ਇਕ ਦਿਨ ਸਪਤਾਹਕ-ਪੱਤਰ ਪੰਜਾਬ-ਟਾਈਮਜ਼ ਦੇ ਦਫ਼ਤਰ ਵਿੱਚ ਜਾਣ ਦਾ ਅਵਸਰ ਜ਼ਰੂਰ ਮਿਲਿਆ, ਜਿੱਥੇ ਸ. ਰਜਿੰਦਰ ਸਿੰਘ ਪੁਰੇਵਾਲ ਬਹੁਤ ਪਿਆਰ ਨਾਲ ਮਿਲੇ। "ਸਾਹਿਬ" ਦੇ ਸੰਪਾਦਕ ਰਣਜੀਤ ਸਿੰਘ ਰਾਣਾ ਨਾਲ ਵੀ ਮੁਲਾਕਾਤ ਹੋਈ।

**ਹਰ ਇਕ ਚੀਜ਼ ਦੀ ਯੋਗ ਥਾਂ ਹੈ।**
**ਛੋਟੀ ਚੀਜ਼ ਕੋਈ ਨਹੀਂ,**
**ਛੋਟੀ ਸਾਡੀ ਸਮਝ ਹੈ ਜੋ ਏਸ ਦੁਨੀਆ ਦੀ ਅਪਾਰ**
**ਤੇ ਅਸਗਾਹ ਵਡਿਆਈ ਦੀਆਂ**
**ਬਰੀਕੀਆਂ ਨਹੀਂ ਸਮਝਦੀ**

*—ਲਾਲ ਸਿੰਘ ਕਮਲਾ ਅਕਾਲੀ*

# 'ਖਿੱਲਰੇ ਪੱਤਰਿਆਂ' ਵਿਚ ਮੌਜੂਦ ਜਗਦੀਸ਼ ਸਿੰਘ ਵਰਿਆਮ ਅਤੇ ਉਸ ਦਾ ਪੰਜਾਬ

*—ਸੁਵਰਨ ਸਿੰਘ ਵਿਰਕ*

ਇੱਕੀਵੀਂ ਸਦੀ ਦੇ ਪੰਜਵੇਂ ਵਰ੍ਹੇ ਦੀ ਪਹਿਲੀ ਤਿਮਾਹੀ ਵਿਚ ਜਿਸ ਗਲਪ ਰਚਨਾ ਨੇ ਪੰਜਾਬੀ ਪਾਠਕਾਂ ਅਤੇ ਪਾਰਖੂਆਂ ਦਾ ਧਿਆਨ ਆਪਣੇ ਵੱਲ ਖਿੱਚਿਆ, ਉਹ ਜਗਦੀਸ਼ ਸਿੰਘ ਵਰਿਆਮ ਦਾ 'ਸਜਿੰਦ ਬਿਰਤਾਂਤ'— "ਖਿੱਲਰੇ ਪੱਤਰੇ" ਹੈ। ਪੰਜਾਬੀ ਸ੍ਵੈਜੀਵਨੀ ਵਿਧਾ ਵਿਚ ਇਕ ਨਿੱਗਰ ਅਤੇ ਨਰੋਆ ਵਾਧਾ। ਵੇਰਵਾ ਤਾਂ ਇਸ ਵਿਚ ਬੀਤ ਗਈ ਸਦੀ ਦੇ ਪੰਜਵੇਂ ਅਤੇ ਛੇਵੇਂ ਦਹਾਕੇ ਦਾ ਹੀ ਹੈ, ਪਰੰਤੂ ਭਾਰਤੀ ਉਪ ਮਹਾਂਦੀਪ ਦਾ ਇਹ ਕਾਲ ਖੰਡ ਆਪਣੀਆਂ ਤਹਿਆਂ ਵਿਚ ਏਨਾ ਕੁਝ ਸਮੋਈ ਬੈਠਾ ਹੈ ਕਿ ਬੰਦਾ ਲਿਖਣ ਵਾਲਾ ਹੋਵੇ ਪੜ੍ਹਨ ਵਾਲੇ ਨੂੰ ਬਹੁਤ ਕੁਝ ਨਵਾਂ ਲੱਭ ਜਾਂਦਾ ਹੈ। ਦੇਸ ਉਜਾੜੇ ਦੀਆਂ ਬਾਤਾਂ ਪਾਉਣ ਵਾਲੇ ਜ਼ਿਆਦਾ ਤਰ ਲੋਕਾਂ ਦੇ ਉਲਟ ਜਗਦੀਸ਼ ਸਿੰਘ ਜਜ਼ਬਾਤੀ ਰੌਅ ਵਿਚ ਬਹਿ ਨਹੀਂ ਜਾਂਦਾ। ਉਹ ਘਟਨਾਵਾਂ ਦੇ ਠੋਸ ਧਰਾਤਲ ਉਤੇ ਵਿਚਰਦਾ ਹੈ। ਹੋਈ ਬੀਤੀ ਤੇ ਕਿਸੇ ਤ੍ਰਿਕਾਲ ਦ੍ਰਿਸ਼ਟਾ ਵਾਂਗੂ ਇਕ ਬਿਹੰਗਮ ਨਜ਼ਰ ਸੁੱਟਦਾ ਹੈ ਅਤੇ ਨਿਰੰਤਰ ਧਾਰਾ ਪ੍ਰਵਾਹ ਚੱਲ ਰਹੀ ਜ਼ਿੰਦਗੀ ਦੇ ਸਫਰ ਵਿਚ ਜੁਟੇ ਲੋਕਾਂ ਦੀ ਅਤੇ ਉਨ੍ਹਾਂ ਦੇ ਪੌਂਡਿਆਂ ਦੀ ਖ਼ੈਰ ਮੰਗਦਾ ਹੈ। ਇਸ ਦਾ ਮਤਲਬ ਇਹ ਵੀ ਨਹੀਂ ਕਿ ਉਹ ਭਾਵ ਵਿਹੂਣਾ ਹੈ ਜਾਂ ਜਜ਼ਬਿਆਂ ਤੋਂ ਸੱਖਣੀ ਰੂਹ ਹੈ। ਜਿਸ ਬਾਰੀਕੀ ਅਤੇ ਖੂਬੀ ਨਾਲ ਉਹ ਆਪਣੇ ਪਿੰਡ, ਇਸ ਦੇ ਚੌਗਿਰਦੇ ਅਤੇ ਲੋਕਾਂ ਦਾ ਜ਼ਿਕਰ ਕਰਦਾ ਹੈ ਉਹਦੇ ਸ਼ਬਦ ਡੂੰਘੀ ਸ਼ਰਧਾ ਅਤੇ ਗਹਿਰੀ ਵੇਦਨਾ ਨਾਲ ਸਰਾਬੋਰ ਹਨ। ਉਹ ਆਪਣੇ ਪੁਰਖਿਆਂ ਅਤੇ ਉਨ੍ਹਾਂ ਦੇ ਇਸ਼ਟਾਂ ਪ੍ਰਤੀ ਨਤ ਮਸਤਕ ਹੁੰਦਿਆਂ ਵੀ ਕੋਈ ਮਸੀਹੀ ਆਵਰਣ ਨਹੀਂ ਓੜ੍ਹਦਾ। ਉਸ ਨੂੰ ਦੇਵਤਿਆਂ ਜਾਂ ਫਰਿਸ਼ਤਿਆਂ ਨਾਲੋਂ ਆਪਣੀਆਂ ਔੜਾਂ ਥੁੜਾਂ ਲਈ ਜੱਦੋ ਜਹਿਦ ਕਰਦੇ ਲੋਕ ਵਧੇਰੇ ਆਕ੍ਰਸ਼ਿਤ ਕਰਦੇ ਹਨ। ਉਹ ਪਾਗਲ ਪੌਣਾਂ ਵਿਚ ਰੁਮਕਦੀ ਜਾ ਰਹੀ ਜ਼ਿੰਦਗੀ ਦੀ ਤੋਰ ਪਛਾਨਣ ਦੇ ਸਮਰੱਥ ਹੈ। ਤੇ ਇਹੋ ਪਛਾਣ ਉਸ ਦੇ ਸਫਲ ਸ਼ਬਦ ਚਿਤੇਰੇ ਹੋਣ ਦੀ ਜ਼ਾਮਨੀ ਭਰਦੀ ਹੈ। ਕਿਸੇ ਵੀ ਚੰਗੀ ਪੁਸਤਕ ਜਿਉਂ "ਖਿੱਲਰੇ ਪੱਤਰੇ" ਨੂੰ ਵਾਰ ਵਾਰ ਪੜ੍ਹਨ ਵਾਲੇ ਪਾਠਕ ਨੂੰ ਹਰ ਪਾਠ ਵਿਚੋਂ ਕੁਝ ਨਾ ਕੁਝ ਹੋਰ ਨਵੇਲਾ ਲੱਭ ਜਾਂਦਾ ਹੈ। ਉਸ ਦੀਆਂ ਨਿੱਕੀਆਂ ਗੱਲਾਂ ਵੱਡੇ ਅਰਥ ਸਿਰਜਣ ਦੇ ਸਮਰੱਥ ਹਨ।

ਨਿੱਕੇ ਹੁੰਦਿਆਂ ਹੀ ਲੇਖਕ ਦੇ ਕੰਨਾਂ ਵਿਚ ਨਾਮਧਾਰੀ ਦੀਵਾਨਾਂ ਵਿਚ ਵੱਜਣ ਵਾਲੇ ਢੋਲਕੀ ਛੈਣਿਆਂ ਦੀਆਂ ਗੂੰਜਾਂ ਪੈਂਦੀਆਂ ਰਹੀਆਂ ਹਨ। ਇਸੇ ਕਾਰਨ ਉਸ ਦੇ ਸ਼ਬਦ ਵੀ ਲੈਅ-ਸੁਰ ਤਾਲ ਬੱਧ ਹਨ। ਇਕ ਸੰਗੀਤਕਤਾ ਇਨ੍ਹਾਂ ਵਿਚ ਵਿਦਮਾਨ ਹੈ। ਉਹ ਬੇਸੁਰੇ ਸ਼ਬਦਾਂ ਅਤੇ ਬੋਝਲ ਵਾਰਤਾਲਾਪ ਤੋਂ ਕੰਨੀ ਕੱਟ ਕੇ ਲੰਘ ਜਾਂਦਾ ਹੈ। ਜਗਦੀਸ਼ ਸਿੰਘ ਵਰਿਆਮ ਦੀ ਪੰਜਾਬੀ ਵਾਰਤਕ ਵਿਚ ਇਕ ਆਪਣੀ ਸ਼ੈਲੀ ਹੈ। ਕੇਂਦਰੀ ਟਕਸਾਲੀ ਪੰਜਾਬੀ, ਜਿਸ ਵਿਚ ਉਸ ਦੀਆਂ ਰਹਿਣ ਥਾਵਾਂ, ਨਾਂ ਪੋਠੋਹਾਰੀ ਅਤੇ ਨਾ ਦੁਆਬੀ ਉਪ ਭਾਖਾ ਦਾ ਕੋਈ ਰਲਾ ਹੈ। ਪਰ ਜਗਦੀਸ਼ ਸਿੰਘ ਦੀ ਇਸ ਠੇਠ ਆਪਣੀ ਸ਼ੈਲੀ ਦੀ ਸਿਰਜਨਾ ਕੋਈ ਇਕ ਦਿਨ ਵਿਚ ਨਹੀਂ ਹੋ ਗਈ। ਇਸ ਪਿੱਛੇ ਉਸ ਦਾ ਪੂਰੇ ਤੀਹ ਵਰ੍ਹੇ ਲੰਮਾਂ ਸਾਹਿਤਕ ਪੱਤਰਕਾਰੀ ਦਾ ਸਫ਼ਰ ਹੈ। ਇੱਕ ਇੱਕਲੀ ਜਾਨ ਦੇ ਬਲਬੂਤੇ ਪੰਜਾਬੀ ਵਿਚ ਸਾਹਿਤਕ ਪਰਚਾ ਕੱਢਣਾ ਅਤੇ ਉਸ ਪਰਚੇ ਨਾਲ ਜੁੜੀ ਸੰਪ੍ਰਦਾਇ ਦੇ ਜ਼ਿਆਦਾ ਸੱਜਣ ਵੀ ਜੇ ਅੱਖਰ ਪ੍ਰੇਮ ਤੋਂ ਮੁਕਤ ਹੋਣ ਤਾਂ ਫਿਰ ਵੀ ਇਸ ਪਰਚੇ ਦੁਆਰਾ ਤਹਿ ਕੀਤਾ ਲੰਮਾ ਪੈਂਡਾ ਜਗਦੀਸ਼ ਸਿੰਘ ਦੇ ਸਿਰੜ ਨੂੰ ਸਲਾਮ ਹੈ। ਉਸ ਦਾ ਪਰਚਾ ਵਰਿਆਮ ਤੇ ਉਹ ਆਪ ਹੁਣ ਤਾਂ 'ਏਕ ਜੋਤਿ ਦੁਇ ਮੂਰਤੀ' ਵਾਲੀ ਦਸ਼ਾ ਦੇ ਲਖਾਇਕ ਬਣ ਗਏ ਹਨ। ਇਸੇ ਲਈ 'ਵਰਿਆਮ' ਜਗਦੀਸ਼ ਸਿੰਘ ਹੈ ਅਤੇ ਜਗਦੀਸ਼ ਸਿੰਘ 'ਵਰਿਆਮ' ਹੈ। ਖ਼ੈਰ ਪਰਚੇ ਦੀ ਗੱਲ ਤਾਂ ਚਲੰਤ ਪਰੰਪਰਾ ਵਿਚ ਆ ਗਈ ਹਾਲ ਦੀ ਘੜੀ ਅਸੀਂ ਉਨ੍ਹਾਂ ਦੀ ਪਲੇਠੀ ਪੁਸਤਕ (ਇਕ ਅੱਧ ਲਘੂ ਅਕਾਰੀ ਨੂੰ ਛੱਡ ਕੇ) 'ਖਿੱਲਰੇ ਪੱਤਰੇ' ਦੀ ਸਾਹਿਤਕ, ਸਾਮਾਜਿਕ, ਸੱਭਿਆਚਾਰਕ ਅਤੇ ਇਤਿਹਾਸਕ ਅਮੀਰੀ ਦਾ ਲੇਖਾ ਜੋਖਾ ਕਰਨਾ ਚਾਹਵਾਂਗੇ।

ਪੁਸਤਕ ਦਾ ਇਕ ਹੋਰ ਨਿਵੇਕਲਾ ਗੁਣ ਹੈ, ਕਿਰਤ ਸੱਭਿਆਚਾਰ ਨੂੰ ਸਮਰਪਿਤ ਰਚਨਾ। ਲੇਖ ਕਿਰਤੀ ਪਰਿਵਾਰ ਵਿਚੋਂ ਹੈ ਅਤੇ ਸਿੱਖਾਂ ਦੇ ਉਸ ਨਾਮਧਾਰੀ ਫਿਰਕੇ ਨਾਲ ਸਬੰਧਿਤ ਹੈ, ਜਿਸ ਦੇ ਮੋਢੀਆਂ ਨੇ ਆਪਣੇ ਪੰਥ ਵਿਚ ਵਿਹਲੜਾਂ ਅਤੇ ਮਖੱਟੂਆਂ ਦਾ ਪ੍ਰਵੇਸ਼ ਨਿਸ਼ੇਧ ਕਰਾਰ ਦਿੱਤਾ। ਗੁਰੂ ਨਾਨਕ ਦੀ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਪਰੰਪਰਾ ਨੂੰ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਪੂਰੀ ਤਨਦੇਹੀ ਨਾਲ ਨਿਭਾਇਆ। ਇਸੇ ਲਈ 'ਵਰਿਆਮ' ਦੀ ਇਸ ਰਚਨਾ ਵਿਚਲੇ

ਪਾਤਰ ਨਿਰੋਲ ਪ੍ਰਭੂ ਦਰਸ਼ਨਾਂ ਲਈ ਜੋਦੜੀਆਂ ਨਹੀਂ ਕਰਦੇ ਸਗੋਂ ਉਹ ਹੱਡ ਮਾਸ ਦੇ ਪੁਤਲਿਆਂ ਵਿਚੋਂ ਹੀ ਜੀਵਨ ਦੇ ਅਰਥ ਲੱਭਦੇ ਹਨ। ਲੇਖਕ ਦਾ ਪਿਤਾ, ਚਾਚੇ ਤਾਏ ਅਤੇ ਹੋਰ ਭਾਈਚਾਰਾ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਨੂੰ ਪ੍ਰਣਾਏ ਹੋਏ ਹਨ। ਉਹ ਨਾ ਸਿਰਫ਼ ਆਪਣੀਆਂ ਲੋੜਾਂ ਦੀ ਪੂਰਤੀ ਕਰਦੇ ਹਨ ਸਗੋਂ ਵੇਲੇ ਕੁਵੇਲੇ ਆਏ ਕਿਸੇ ਅਭਿਆਗਤ ਦੀਆਂ ਲੋੜਾਂ ਦੀ ਪੂਰਤੀ ਨੂੰ ਵੀ ਆਪਣੇ ਮਨੁੱਖੀ ਫਰਜ਼ ਦਾ ਹਿੱਸਾ ਸਮਝਦੇ ਹਨ। ਰੋਟੀ-ਰੋਜ਼ੀ ਦੀ ਭਾਲ ਵਿਚ ਨਿੱਤ ਨਵੇਂ ਪੈਂਡਿਆਂ ਦੀ ਤਲਾਸ਼ ਉਨ੍ਹਾਂ ਦੀ ਹੋਣੀ ਹੈ। ਉਹ ਦੇਸ ਵਿਚੋਂ 'ਪਰਦੇਸੀ' ਹੋ ਜਾਂਦੇ ਹਨ ਅਤੇ 'ਪਰਦੇਸ' ਵਿਚ ਆਪਣਾ ਦੇਸ਼ ਸਿਰਜਣ ਦੀ ਸਮਰੱਥਾ ਰਖਦੇ ਹਨ। ਮੈਂ ਸਮਝਦਾ ਹਾਂ ਕਿ ਜਗਦੀਸ਼ ਸਿੰਘ ਦੀ ਟਾਬਰੀ ਦੇ ਲੋਕਾਂ ਨੂੰ ਹੀ ਪੰਜਾਬੀ ਕਵੀ ਪਾਸ਼ ਨੇ ਕਿਰਤ ਦੇ ਸੰਦਾਂ ਨਾਲ ਲਿਖੀ ਗਈ ਮਹਾਨ ਕਵਿਤਾ ਆਖਿਆ ਸੀ ਤੇ ਇਸ ਮਹਾਨ ਕਵਿਤਾ ਵਾਲੇ ਸਾਰੇ ਚਿੰਨ੍ਹ ਉਸ ਦੀ ਵਾਰਤਕ ਵਿਚ ਹਾਜ਼ਰ ਹਨ।

ਲੇਖਕ ਨੇ ਪੁਸਤਕ ਆਪਣੀ ਮਾਤਾ ਬੀਬੀ ਸੁਵਰਨ ਕੌਰ ਅਤੇ ਪਿਤਾ ਜਥੇਦਾਰ ਨੱਥਾ ਸਿੰਘ ਹੋਰਾਂ ਦੀ ਮਿੱਠੀ ਯਾਦ ਨੂੰ ਐਵੇਂ ਹੀ ਸਮਰਪਿਤ ਨਹੀਂ ਕੀਤੀ। ਇਸ ਪੁਸਤਕ ਦੇ ਪੰਨਿਆਂ ਉਤੇ ਅਤੇ ਜਗਦੀਸ਼ ਸਿੰਘ ਦੀ ਸ਼ਖਸੀਅਤ ਉਤੇ,ਉਨ੍ਹਾਂ ਦੇ ਆਪੂੰ ਕਮਾਏ ਕਿਰਦਾਰ ਦੀ ਬੁਲੰਦੀ ਛਾਈ ਹੋਈ ਹੈ। ਪਿਤਾ ਬਾਰੇ ਵਰਿਆਮ ਹੋਰਾਂ ਕਿਤੇ ਲਿਖਿਆ ਸੀ ਕਿ ਉਹ ਲੱਕੜ ਦੇ ਮਿਸਤਰੀ ਸਨ। ਉਨ੍ਹਾਂ ਨੂੰ ਨਾ ਵਰੜੀ ਲੱਕੜ, ਨਾ ਵਰੜਾ ਵਿਅਕਤੀ ਅਤੇ ਨਾ ਵਰੜਾ ਨਜ਼ਾਮ ਪਸੰਦ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹੋਰ ਜੋ ਮਰਜ਼ੀ ਹੋ ਜਾਵੇ ਪਰ ਉਹ ਵਰੜੇ ਨਜ਼ਾਮ ਦਾ ਪਰਸੰਸਕ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਇਹੋ ਹੀ 'ਵਰਿਆਮ' ਹੋਰਾਂ ਦਾ ਜੀਵਨ ਦਰਸ਼ਨ ਹੈ ਜਿਸ ਦੀਆਂ ਬਾਤਾਂ ਉਹ ਹੋਰਨਾਂ ਦੇ ਬਹਾਨੇ ਦੇ ਨਾਲ ਆਪਣੀ ਜੀਵਨ ਕਥਾ ਦੇ ਇਸ ਮੁੱਢਲੇ ਭਾਗ ਵਿਚ ਪਾਉਂਦੇ ਹਨ। ਕਿਤੇ ਕਿਤੇ ਉਹ ਆਖਾਂ ਧੀ ਨੂੰ ਅਤੇ ਸਮਝਾਵਾਂ ਨੂੰਹ ਨੂੰ ਵਾਲਾ ਢੰਗ ਵੀ ਸੁਚੱਜ ਨਾਲ ਵਰਤਦੇ ਹਨ।

ਪੰਜਾਬੀਆਂ ਦੇ ਗਿਆਰਾਂ ਕੁ ਸਾਲ ਹੀ ਸ਼ਾਇਦ ਇਕ ਥਾਂ ਟਿਕ ਕੇ ਸੌਖਿਆਂ ਲੰਘਦੇ ਸਨ ਇਸ ਲਈ ਬਾਰ੍ਹਵੇਂ ਵਰ੍ਹੇ ਵਿਚ ਕਿਤੇ ਨਾ ਕਿਤੇ ਉਨ੍ਹਾਂ ਨੂੰ ਖੱਟਣ ਲਈ ਜਾਣਾ ਹੀ ਪੈਂਦਾ ਸੀ। ਲੇਖਕ ਦਾ ਪਿਤਾ ਅਤੇ ਉਸ ਦੇ ਸਕੇ ਸੋਧਰੇ ਸਿਆਲਕੋਟ ਜ਼ਿਲ੍ਹੇ ਦੇ ਆਪਣੇ ਪਿੰਡ ਤੋਂ ਰਾਵਲਪਿੰਡੀ ਪੁੱਜਦੇ ਹਨ ਜਿਸ ਨੂੰ ਉਹ ਆਪਣੀ ਬੋਲੀ ਵਿਚ ਰੌਲਪਿੰਡੀ ਸੱਦਦੇ ਹਨ। ਅੱਜ ਤਾਂ ਲੇਖਕ ਨੂੰ ਪੋਠੋਹਾਰ ਭਾਵੇਂ ਇਸ ਦੇ ਸੁਪ੍ਰਸਿੱਧ ਪੰਜਾਬੀ ਲੇਖਕਾਂ ਸਦਕਾ ਯਾਦ ਆਉਂਦਾ ਹੈ ਪਰ ਬਚਪਨ ਵਿਚ ਵੇਖੀ ਪਿੰਡੀ ਦੀ ਯਾਦ ਉਸ ਦੇ ਮਨ ਮਸਤਕ 'ਤੇ ਕਿਵੇਂ ਉੱਕਰੀ ਹੋਈ ਹੈ, ਉਸ ਦੇ ਆਪਣੇ ਸ਼ਬਦਾਂ ਵਿਚ, "ਇਸ ਡਾਢੀ ਸੋਹਣੀ ਪਿੰਡੀ ਵਿਚ ਮੈਂ ਨਾਰੋਵਾਲ ਸਿਆਲਕੋਟ ਦੇ ਇਕ ਪਸਿੱਤੇ ਜਿਹੇ ਪਿੰਡ ਵਿਚੋਂ ਛੇ ਕੁ ਸਾਲ ਦੀ ਉਮਰ ਵਿਚ ਹੀ ਪਹੁੰਚ ਗਿਆ ਸਾਂ ਅਤੇ ਕੁੱਲ ਸਮਾਂ ਦੋ ਢਾਈ ਸਾਲ ਦਾ ਹੀ ਉਥੇ ਮਾਣਿਆ। ਉਸ ਵੇਲੇ ਪਿੰਡੀ ਸਿਆਲਕੋਟੀ ਕਾਰੀਗਰਾਂ ਵਾਸਤੇ ਵਲੈਤ ਸੀ। ਅੱਜ ਜਦੋਂ ਮੈਂ ਵਲੈਤ ਵੀ ਅੱਖੀਂ ਵੇਖ ਚੁੱਕਾਂ ਹਾਂ ਤਾਂ ਰਾਵਲਪਿੰਡੀ ਅਸਲੀ ਵਲੈਤ ਨਾਲੋਂ ਵੀ ਅਸਲੋਂ ਹੀ ਸੋਹਣੀ ਅਜੇ ਵੀ ਦਿਸਦੀ ਪਈ ਹੈ। ਇਸ ਵਲੈਤੋਂ ਸੋਹਣੀ ਪਿੰਡੀ ਵਿਚ ਮੇਰੇ ਪਿਤਾ ਜੀ ਮੁਸਾਫਰੀ ਲਾਉਣ ਜਾਂਦੇ ਹੁੰਦੇ ਸਨ। ਅੱਜ ਜਿਵੇਂ ਇੰਗਲੈਂਡ ਦੇ ਸਾਊਥਾਲ ਵਿਚ ਇਕ ਪੰਜਾਬ ਹੀ ਵਸਿਆ ਹੋਇਆ ਹੈ, ਉਦੋਂ ਰਾਵਲਪਿੰਡੀ ਵਿਚ ਚਿੱਟੀਆਂ ਹੱਟੀਆਂ, ਕਮੇਟੀ ਮਹੱਲਾ ਤੇ ਛਾਛੀ ਮੁਹੱਲੇ ਵਿਚ ਸਿਆਲਕੋਟ ਹੀ ਵਸਿਆ ਹੋਇਆ ਸੀ। ਰਾਜਮਿਸਤਰੀ, ਤਰਖਾਣੇ, ਲੁਹਾਰੇ ਕੰਮ ਦੇ ਮਾਹਰ ਕਾਰੀਗਰਾਂ ਦੀ ਇਥੇ ਭਾਰੀ ਗਿਣਤੀ ਰਹਿੰਦੀ ਸੀ। ਇਥੇ ਇਨ੍ਹਾਂ ਦੇ ਦੋ ਗੁਰਦੁਆਰੇ ਵੀ ਸਨ। ਇਕ ਗੁਰਦੁਆਰਾ ਰਾਮਗੜ੍ਹੀਆਂ ਸਦਾਉਂਦਾ ਸੀ ਜਿਸ ਦੀ ਬਣਤਰ ਅਤੇ ਚਮਕ-ਦਮਕ ਰਾਮਗੜ੍ਹੀਆਂ ਦੇ ਹੁਨਰ ਅਤੇ ਭਾਈਚਾਰਕ ਸਾਂਝ ਨੂੰ ਦਰਸਾਉਂਦੀ ਅਤੇ ਦੂਸਰਾ ਗੁਰਦੁਆਰਾ ਨਾਮਧਾਰੀਆਂ ਦਾ ਸੀ। ਇਸ ਦੀ ਸਾਦੀ ਅਤੇ ਸਫੈਦ ਇਮਾਰਤ 'ਚੋਂ ਅਕਸਰ ਦੇਸੀ ਘਿਓ ਦੇ ਕੜਾਹ ਪਰਸ਼ਾਦ ਅਤੇ ਹਵਨ ਦੀ ਸਮੱਗਰੀ ਦੀ ਖੁਸ਼ਬੋ ਆਉਂਦੀ ਰਹਿੰਦੀ ਸੀ। ਇਹ ਖੁਸ਼ਬੋ ਅੰਮ੍ਰਿਤ ਵੇਲੇ ਮਰੀ ਦੀ ਪਹਾੜੀ ਤੋਂ ਆਉਂਦੀ ਠੰਡੀ ਪਾਉਣ ਵਿਚ ਸ਼ਾਮਿਲ ਹੁੰਦੀ ਤਾਂ ਮਨ ਵਿਚ ਬਸੰਤ ਦਾ ਪ੍ਰਭਾਵ ਸਿਰਜਦੀ। ਖੇੜਿਆਂ ਖੁਸ਼ੀਆਂ ਅਤੇ ਨਿਤ ਨਰੋਏ ਪਨ ਦਾ ਅਹਿਸਾਸ ਕਰਾਉਂਦੀ।"[1]

ਕਿਰਤੀ ਪਿਤਾ ਦੀ ਇਹ ਰੀਝ ਸੀ ਕਿ ਕੌਮੀ ਚੇਤਨਾ ਦੇ ਇਸ ਪਰਚੰਡ ਹੋ ਰਹੇ ਦੌਰ ਵਿਚ, ਸਕੂਲੀ ਸਿੱਖਿਆ ਦੀ 'ਲਿਸ਼ਕੋਰ' ਉਸ ਦੇ ਬੱਚੇ ਦਾ ਚਿਹਰਾ ਮੁਹਰਾ ਰੁਸ਼ਨਾਏ। ਗੁਰਮੁਖੀ ਅੱਖਰਾਂ ਅਤੇ ਗੁਰਬਾਣੀ ਦੇ ਗਿਆਨ ਦੇ ਬਾਵਜੂਦ ਉਹ ਆਪਣੇ ਆਪ ਨੂੰ ਅਨਪੜ੍ਹ ਸਮਝਦੇ ਸਨ ਅਤੇ ਇਸ ਅਨਪੜ੍ਹਤਾ ਨੂੰ ਦੂਰ ਕਰਨ ਲਈ ਮਾਧਿਅਮ ਬਾਲ ਜਗਦੀਸ਼ ਸੀ, ਜਿਸ ਦੀ ਸਕੂਲੇ ਪਹਿਲੀ ਫੇਰੀ ਪੋਠੋਹਾਰੀ ਉਪ ਭਾਖਾ ਦੇ ਜਾਣੂੰ ਨਾਂ ਹੋਣ ਕਾਰਨ ਉਸ ਲਈ ਮਜ਼ਾਕ ਦਾ ਕਾਰਨ ਵੀ ਬਣਦੀ ਹੈ। ਛੇਤੀ ਹੀ ਉਹ ਆਪਣੇ ਹਮਜੋਲੀਆਂ ਵਿਚ ਰਚ ਮਿਚ ਜਾਂਦਾ ਹੈ। ਇਥੇ ਹੀ ਉਹ ਪਹਿਲੀ ਵੇਰ ਰੇਡੀਓ ਵੇਖਦਾ ਹੈ ਜੋ ਉਹਦੇ ਮੁਤਾਬਿਕ ਡੱਬੇ ਵਿਚੋਂ ਆਵਾਜ਼ ਆ ਰਹੀ ਹੁੰਦੀ। ਰੇਡੀਓ ਤੇ ਸੁਣੇ ਕੁਝ ਸ਼ਬਦਾਂ "ਜਰਮਨ, ਰੂਸ, ਬ੍ਰਤਾਨੀਆਂ, ਹਿਟਲਰ, ਗਾਂਧੀ, ਨਹਿਰੂ, ਪਟੇਲ ਤੇ ਜਿਨਾਹ" ਦੀ ਜਾਣਕਾਰੀ

ਉਹ ਪਿਤਾ ਜੀ ਤੋਂ ਮੰਗਦਾ ਤਾਂ ਜਿੰਨਾ ਕੁ ਉਹ ਜਾਣਦੇ ਦੱਸ ਕੇ ਫਿਰ ਉਸ ਨੂੰ ਬਰਫੀ ਲੈ ਦਿੰਦੇ ਅਤੇ ਕਹਿੰਦੇ "ਤੂੰ ਕੀ ਲੈਣੇ ਇਨ੍ਹਾਂ ਗੱਲਾਂ 'ਚੋਂ ਤੂੰ ਬਰਫੀ ਖਾਹ।" ਜੇ ਕਿਤੇ ਜਗਦੀਸ਼ ਸਿੰਘ ਬਾਪੂ ਜੀ ਦੀ ਗੱਲ ਮੰਨ ਕੇ ਸਿਰਫ ਬਰਫੀ ਖਾਣ ਵਿਚ ਹੀ ਧਿਆਨ ਰੱਖਦਾ ਤਾਂ ਸ਼ਾਇਦ ਉਹ ਸਫਲ ਕਾਰੋਬਾਰੀ ਵਿਅਕਤੀ ਬਣ ਜਾਂਦਾ, ਪਰ ਹਰ ਵਰਤਾਰੇ ਬਾਰੇ ਘੋਖਵੀਆਂ ਪੁੱਛਾਂ ਵਾਲੇ ਉਸ ਦੇ ਸੁਭਾਅ ਨੇ ਹੀ ਉਸ ਨੂੰ ਆਮ ਜਣਾ ਨਾ ਰਹਿਣ ਦਿੱਤਾ। ਇਹੋ ਉਸਦੀਆਂ ਬਾਅਦ ਵਿਚ ਪੇਸ਼ ਆਉਣ ਵਾਲੀਆਂ ਦੁਸ਼ਵਾਰੀਆਂ ਅਤੇ ਮੁਸੀਬਤਾਂ ਦਾ ਮੁੱਢ ਬੱਝਣ ਦਾ ਆਰੰਭ ਸੀ। ਉਹ ਉਨ੍ਹਾਂ ਲੋਕਾਂ ਦੀ ਕਤਾਰ ਵਿਚ ਸ਼ਾਮਿਲ ਹੋ ਗਿਆ ਜੋ ਆਪਣੀ ਜ਼ਮੀਰ ਜਾਂ ਸਮਝ ਦੇ ਕੈਦੀ ਹੁੰਦੇ ਹਨ। ਕਵੀ ਹਾਸ਼ਮ ਦੇ ਸ਼ਬਦਾਂ ਵਿਚ–"ਤੈਨੂੰ ਹੁਸਨ ਖਰਾਬ ਕਰੇਂਦਾ ਅਤੇ ਸਾਨੂੰ ਸਮਝ ਸਤਾਇਆ।"

ਨਾਮਧਾਰੀ ਸੱਭਿਆਚਾਰ ਵਿਚ ਢੋਲਕੀ ਛੈਣਿਆਂ ਨਾਲ ਸਿੱਧੀਆਂ ਸਾਦੀਆਂ ਧਾਰਨਾਂ ਪੜ੍ਹ ਕੇ, ਲੱਗਣ ਵਾਲੇ ਹੱਲੇ ਦੇ ਦੀਵਾਨ ਦਾ ਬੜਾ ਮਹੱਤਵ ਹੈ। ਨਾਮਧਾਰੀ ਘਰਾਂ ਦੀ ਪਛਾਣ ਇਉਂ ਦੱਸੀ ਜਾਂਦੀ ਸੀ– 'ਉਹ ਘਰ ਕੂਕਿਆਂ ਦਾ, ਜਿਥੇ ਛੈਣੇ ਢੋਲਕੀ ਖੜਕੇ'। ਕੈਂਹ ਦੀਆਂ ਥਾਲੀਆਂ ਨੂੰ ਛੈਣਿਆਂ ਵਿਚ ਤਬਦੀਲ ਕਰਨ ਦਾ ਵੱਲ ਉਨ੍ਹਾਂ ਨੂੰ ਆਉਂਦਾ ਸੀ ਅਤੇ ਲੋਕ ਕਵੀ ਨੂੰ ਇਹੋ ਗੱਲ ਉਨ੍ਹਾਂ ਦਾ ਵੱਡਾ ਗੁਣ ਜਾਪਦੀ ਸੀ–'ਥਾਲੀ ਭੰਨ ਕੇ ਬਣਾ ਲਏ ਛੈਣੇ, ਬੱਲੇ ਬੱਲੇ ਕੂਕਿਆਂ ਦੇ।" ਇਹ ਇਕ ਸੁਖਦ ਸੰਜੋਗ ਗਿਣਿਆ ਜਾਵੇ ਗਾ ਕਿ ਬਾਲ ਜਗਦੀਸ਼ ਦੇ ਪੈਦਾ ਹੋਣ ਦੀ ਖ਼ਬਰ ਜਦੋਂ ਰਾਵਲਪਿੰਡੀ ਪੁੱਜੀ ਉਨ੍ਹਾਂ ਦੇ ਸਿਆਲਕੋਟ ਵਾਲੇ ਪਿੰਡ ਤੋਂ ਤਾਂ ਪਿੰਡੀ ਦੀ ਸਾਰੀ ਨਾਮਧਾਰੀ ਸੰਗਤ ਜਥੇਦਾਰ ਨੱਥਾ ਸਿੰਘ ਦੇ ਨਿਵਾਸ ਤੇ ਜੁੜ ਕੇ ਦੀਵਾਨ ਸਜਾਉਂਦੀ ਹੈ। ਉਂਝ ਇਹ ਸੰਗਤ ਦੀਵਾਨ ਰੋਜ਼ ਰਾਤ ਨੂੰ ਲਾਉਂਦੀ ਹੀ ਲਾਉਂਦੀ ਹੈ, ਕਦੇ ਕਿਸੇ ਵੱਲ ਕਦੇ ਕਿਸੇ ਵੱਲ।ਇਨ੍ਹਾਂ ਦੀਵਾਨਾਂ ਵਿਚ ਜਥੇਦਾਰ ਨੱਥਾ ਸਿੰਘ ਹੋਰਾਂ ਜਿਹੇ ਸਥਾਨਕ ਜਥੇਦਾਰ ਵੀ ਹੁੰਦੇ ਅਤੇ ਅਤਰ ਸਿੰਘ ਸੰਭੜਆਲੀਏ ਵਰਗੇ ਪੀੜ੍ਹੀਆਂ ਬੀਤ ਜਾਣ ਬਾਅਦ ਵੀ ਚੇਤਿਆਂ ਵਿਚ ਵੱਸਣ ਵਾਲੇ ਜਥੇਦਾਰ ਵੀ ਕਦੇ ਕਦੇ ਆ ਦਰਸ਼ਨ ਦਿੰਦੇ। ਕਿਰਤ ਅਤੇ ਸੰਗੀਤ ਦਾ ਆਦਿ ਕਾਲ ਤੋਂ ਹੀ ਆਪਸੀ ਰਿਸ਼ਤਾ ਤੁਰਿਆ ਆਉਂਦਾ ਹੈ। ਸੰਤ ਅਤਰ ਸਿੰਘ ਦੇ ਦੀਵਾਨਾਂ ਨੂੰ ਲੋਕ ਫਿਰਕੂ ਵਲਗਣਾਂ ਤੋਂ ਉੱਪਰ ਉੱਠ ਕੇ ਸੁਣਦੇ ਸਨ। ਲੇਖਕ ਦੇ ਆਪਣੇ ਸ਼ਬਦਾਂ ਵਿਚ "ਸਾਰਾ ਦਿਨ ਕੰਮ ਕਰ ਕੇ ਜਦੋਂ ਇਹ ਲੋਕ ਥੱਕ ਜਾਂਦੇ ਤਾਂ ਏਸ ਥਕਾਣ ਨੂੰ ਲਾਹੁਣ ਵਾਸਤੇ ਘੰਟਿਆਂ ਬੱਧੀ ਖੂਬ ਢੋਲਕੀ ਛੈਣੇ ਵਜਾਉਂਦੇ ਤੇ ਉੱਚੀ-ਉੱਚੀ ਸ਼ਬਦ ਪੜ੍ਹਦੇ। ਚਿੱਟੀਆਂ ਹੱਟੀਆਂ ਇਲਾਕੇ ਵਿਚ ਵੱਡਾ ਚੌਕ ਸੀ।ਉਥੇ ਨਿੱਤ ਦੀਵਾਨ ਲੱਗਦੇ ਹੀ ਰਹਿੰਦੇ ਤੇ ਜਦ ਕਦੇ ਸਿਆਲਕੋਟ ਦੇ ਪਿੰਡਾਂ ਵੱਲੋਂ ਕੋਈ ਵੱਡਾ ਜਥੇਦਾਰ ਆ ਜਾਣਾ ਤਾਂ ਹੋਰ ਵੀ ਉਤਸ਼ਾਹ ਫੈਲ ਜਾਣਾ। ਜੇ ਕਿਤੇ ਜਥੇਦਾਰ ਅਤਰ ਸਿੰਘ ਦਾਂ ਆਉਣਾ ਸੁਣੀਦਾ ਤਾਂ ਸਾਰੇ ਇਲਾਕੇ ਵਿਚ ਨਾਮਧਾਰੀ, ਅਕਾਲੀ, ਹਿੰਦੂ, ਮੁਸਲਮਾਨ ਸਭ ਨੂੰ ਚਾਅ ਚੜ੍ਹ ਜਾਣਾ। ਸੰਤ ਅਤਰ ਸਿੰਘ ਹੋਰਾਂ ਹੱਥਾਂ ਵਿਚ ਲੱਕੜ ਅਤੇ ਘੁੰਗਰੂਆਂ ਵਾਲੀਆਂ ਖੜਤਾਲਾਂ ਵਜਾਉਣੀਆਂ, ਉਨ੍ਹਾਂ ਨਿਰਤ ਵੀ ਕਰਨਾ ਅਤੇ ਉਚੀ ਉਚੀ ਧਾਰਨਾਂ ਵੀ ਪੜ੍ਹਨੀਆਂ। ਉਹ ਸਾਦੀਆਂ ਸੌਖੀਆਂ ਧਾਰਨਾਂ ਪੜ੍ਹਦੇ ਜਿਵੇਂ 'ਕੋਈ ਗੁਣ ਨਾ ਗੁਰੂ ਜੀ ਵਿਚ ਮੇਰੇ, ਔਗੁਣਾਂ ਦਾ ਮੈਂ ਭਰਿਆ।" ਬਹੁਤ ਤਗੜਾ ਪਿੜ ਬੱਝਦਾ ਸੀ। ਢੋਲਕੀ ਛੈਣਿਆਂ ਦੀ ਭਰਵੀਂ ਗੂੰਜ ਵਿਚ ਸੰਤ ਅਤਰ ਸਿੰਘ ਨੇ ਸ਼ਬਦ ਪੜ੍ਹਣੇ। ਜਦੋਂ ਗੱਲਾਂ ਕਰਨੀਆਂ ਤਾਂ ਕਦੀ ਤਾਂ ਹਸਾ ਹਸਾ ਕੇ ਢਿੱਡੀਂ ਪੀੜਾਂ ਪਾ ਦੇਣੀਆਂ ਅਤੇ ਕਦੇ ਰੁਆ ਦੇਣਾ। ਜਦੋਂ ਉਹ ਵੈਰਾਗ ਵਿਚ ਹੁੰਦੇ ਤਾਂ ਆਪ ਵੀ ਬੇਸੁਧ ਤੇ ਸਰੋਤੇ ਵੀ। ਜਦੋਂ ਉਹ ਗੁਰੂ ਰਾਮ ਸਿੰਘ ਦੇ ਵਿਛੋੜੇ ਵਿਚ ਪੜ੍ਹ ਰਹੇ ਹੁੰਦੇ "ਲਗੀਆਂ ਵਾਲੇ ਜਾਣਦੇ ਬੇ ਦਰਦਾਂ ਨੂੰ ਕੀਹ" ਤਾਂ ਕਠੋਰ ਹਿਰਦਾ ਵੀ ਪਿਘਲ ਜਾਂਦਾ ਤੇ ਅੱਖੀਆਂ 'ਚੋਂ ਹੰਝੂ ਪਰਲ ਪਰਲ ਵਗ ਤੁਰਦੇ। ਉਹ ਅਕਸਰ ਵੱਡੀਆਂ ਥਾਵਾਂ 'ਤੇ ਛਾਲ ਮਾਰ ਕੇ ਚੜ੍ਹ ਜਾਂਦੇ ਤੇ ਉਤਰ ਵੀ ਜਾਂਦੇ। ਚਿੱਟੀਆਂ ਹੱਟੀਆਂ ਚੌਕ ਵਿਚ ਇਕ ਵੱਡਾ ਸਾਰਾ ਖੂਹ ਸੀ। ਇਕ ਵਾਰ ਸੰਤਾਂ ਨੂੰ ਅਜਿਹਾ ਜੋਸ਼ ਚੜ੍ਹਿਆ ਦੌੜੇ ਦੌੜੇ ਗਏ ਅਤੇ ਝੜੱਪ ਖੂਹ ਵਿਚ ਛਾਲ ਮਾਰ ਦਿੱਤੀ।.... ਨਾਮਧਾਰੀਆਂ ਦੇ ਮਸਤਾਨਿਆਂ ਨੇ ਕਈ ਵਾਰ ਹਵਨ ਕੁੰਡ ਦੀ ਅੱਗ ਵਿਚ ਛਾਲ ਮਾਰ ਦੇਣੀ। ਇਨ੍ਹਾਂ ਬਾਰੇ ਮਸ਼ਹੂਰ ਸੀ ਕਿ ਜਿਹੜੇ ਅਸਲੀ ਮਸਤਾਨੇ ਹੁੰਦੇ ਹਨ ਉਨ੍ਹਾਂ ਨੂੰ ਕੋਈ ਸੁਧ ਨਹੀਂ ਹੁੰਦੀ ਤੇ ਨਾ ਹੀ ਉਨ੍ਹਾਂ ਨੂੰ ਸੱਟ ਲੱਗਦੀ ਹੈ ਨਾ ਅੱਗ ਦਾ ਸੇਕ।[2]

ਇਸੇ ਧਰਤੀ 'ਤੇ ਲੇਖਕ ਨੇ ਭਾਈ ਮੋਤੀ ਮੁਸਲਮਾਨ ਰਬਾਬੀ ਦਾ ਉਪਰੋਕਤ ਦੋਹਾਂ ਗੁਰਦੁਆਰਿਆਂ ਵਿਚ ਵੱਡੇ ਉਤਸ਼ਾਹ ਨਾਲ ਸੁਣਿਆ ਜਾਂਦਾ ਕੀਰਤਨ ਵੀ ਸੁਣਿਆ ਅਤੇ ਲੋਕਾਂ ਦੀ ਫਰਮਾਇਸ਼ 'ਤੇ ਉਨ੍ਹਾਂ ਦਾ ਪ੍ਰਸਿੱਧ ਮਾਰਫਤ ਦਾ ਉਹ ਗੀਤ ਵੀ "ਕੋਈ ਹੋਰ ਨਾ ਚੁਬਾਰੇ ਵਿਚ ਬੋਲੇ, ਐਵੇਂ ਤੈਨੂੰ ਭਰਮ ਪਿਆ।"

ਰਾਵਲਪਿੰਡੀ ਦੀ ਰਈਸ ਦੰਪਤੀ ਸ. ਆਤਮਾ ਸਿੰਘ ਨਾਮਧਾਰੀ ਅਤੇ ਬੀਬੀ ਲੀਲਾਵੰਤੀ ਵੀ ਰਾਗੀਆਂ ਜਿਉਂ ਸਿੱਖਾਂ ਦੀਆਂ ਸਾਰੀਆਂ ਸਟੇਜਾਂ ਤੇ ਕੀਰਤਨ ਕਰਦੇ ਸਨ। ਇਸ ਸਰਦਾਰ ਨੇ ਰਾਵਲਪਿੰਡੀ ਵਿਚ ਨਾਮਧਾਰੀ ਹੋਲਾ ਮਹੱਲਾ ਵੀ ਕਰਵਾਇਆ, ਸਤਿਗੁਰੂ ਪ੍ਰਤਾਪਸਿੰਘ ਜੀ ਦੀ ਹਜ਼ੂਰੀ ਵਿਚ,

ਜਦੋਂ ਸਿਆਲਕੋਟ ਤੋਂ ਸਪੈਸ਼ਲ ਰੇਲ ਗੱਡੀ ਰਾਵਲ ਪਿੰਡੀ ਗਈ ਸੀ। ਆਜ਼ਾਦ ਭਾਰਤ ਦੀ ਸਿਰਸਾ ਸੀਟ ਤੋਂ ਲੋਕ ਸਭਾ ਦੀ ਪਹਿਲੀ ਚੋਣ ਇਸੇ ਸਰਦਾਰ ਨੇ ਜਿੱਤੀ ਸੀ ਪਰ ਛੇਤੀ ਹੀ ਉਹ ਚੱਲ ਵੱਸਿਆ ਸੀ। ਉਸ ਦੀ ਵਿਧਵਾ ਬੀਬੀ ਲੀਲਾਵੰਤੀ ਗੁਰੂ ਭਗਤੀ, ਨਾਮ ਸਿਮਰਨ, ਸੇਵਾ ਅਤੇ ਨਿਮਰਤਾ ਦੀ ਖ਼ੂਬਸੂਰਤ ਮੂਰਤ ਸੀ।' ਇਸੇ ਸ਼ਹਿਰ ਵਿਚ ਜਨਮ ਅਸ਼ਟਮੀ ਦੇ ਜਲੂਸ ਸਮੇਂ ਬਾਲ ਜਗਦੀਸ਼ ਇਕ ਵੇਰ ਗੁਆਚ ਗਿਆ ਸੀ ਪਰ ਕਿਸੇ ਜਾਣੂ ਬੰਦੇ ਨੇ ਉਹ ਦੀ ਬਾਂਹ ਫੜ ਲਈ। ਸ਼ਾਇਦ ਇਸੇ ਕਰ ਕੇ ਹੀ ਫਿਰ ਜਦੋਂ ਕਦੇ ਉਹ ਹਰਫਾਂ ਦੇ ਜਲੂਸ ਵਿਚ ਗੁਆਚਣ ਲੱਗਦਾ ਤਾਂ ਕੋਈ ਨਾ ਕੋਈ ਵਰਿਆਮ ਸਿੰਘ ਸੰਧੂ ਵਰਗਾ ਉਸ ਦੀ ਬਾਂਹ ਫੜਨ ਲਈ ਬਹੁੜ ਪੈਂਦਾ।

ਰਾਵਲਪਿੰਡੀ ਵਿਚ ਵੱਸਦੇ ਸਿਆਲਕੋਟੀਏ ਵੈਸਾਖੀ ਦੇ ਸਮੇਂ 'ਚਿੱਟੀਆਂ ਹੱਟੀਆਂ ਰਾਵਲਪਿੰਡੀ ਵਿਖੇ ਆਪਣੇ ਭੰਗੜੇ ਦੀ ਪੇਸ਼ਕਾਰੀ ਵੀ ਕਰਦੇ। ਭੰਗੜਾ ਤਾਂ ਸਿਆਲਕੋਟੀਆਂ ਦੇ ਸਾਹਾਂ ਵਿਚ ਰਚਿਆ ਹੋਇਆ ਸੀ। ਪਰ ਲੇਖਕ ਉਸ ਭੰਗੜੇ ਦੀ ਮੌਲਿਕਤਾ ਬਿਆਨ ਕਰਦਾ ਹੈ ਅਤੇ ਹੁਣ ਭੰਗੜੇ ਦੇ ਨਾਂ 'ਤੇ ਹੁੰਦੀ ਹੁੱਲੜਬਾਜ਼ੀ ਨੂੰ ਪਸੰਦ ਨਹੀਂ ਕਰਦਾ। ਉਸ ਦੇ ਪਿੰਡ 'ਢੇ' ਵੀ ਭੰਗੜੇ ਦੀ ਟੀਮ ਟੂ ਇਨ ਵਨ ਸੀ। ਜਦੋਂ ਜੁਆਨ ਭੰਗੜਾ ਪਾ ਰਹੇ ਹੁੰਦੇ ਤਾਂ ਸੰਤ ਨਰਾਇਣ ਸਿੰਘ ਡੱਡੀਆਂ ਵਾਲੇ ਦੇ ਇਸ਼ਾਰੇ 'ਤੇ ਲਾਚੇ ਖੋਹਲ ਦਿੰਦੇ। ਹੇਠੋਂ ਗੁਰਮੁਖੀ ਕਛਹਿਰੇ ਨਿਕਲ ਆਉਂਦੇ। ਫਿਰ ਉਹ ਛੈਣੇ ਹੱਥਾਂ ਵਿਚ ਫੜ ਕੇ ਨਾਮਧਾਰੀ ਦੀਵਾਨ ਵਿਚ ਵਟ ਜਾਂਦੇ। ਸਾਡਾ ਲੇਖਕ ਪਿੰਡੀ ਦੀ ਸਫਾਈ ਤੋਂ ਅੱਕ ਕੇ ਪਿੰਡ ਦੀ ਮਿੱਟੀ ਨੂੰ ਯਾਦ ਕਰਦਾ ਹੈ, ਪਿੰਡ ਜੋ ਇਕ ਸਰੋਵਰ ਜਿਹੇ ਛੱਪੜ ਦੇ ਕੰਢੇ ਕੱਚੇ ਕੋਠਿਆਂ ਅਤੇ ਝੁੱਗੀਆਂ ਵਿਚ ਵੱਸਦਾ ਹੈ। ਪਿੰਡ ਭਾਂਵੇ ਛੋਟਾ ਹੈ ਪਰ ਇਸ ਦੇ ਫੌਜੀ ਦੇਸ ਦੇਸਾਂਤਰਾਂ ਵਿਚ ਲੱਗੀਆਂ ਜੰਗਾਂ ਵਿਚ ਭਾਗ ਲੈਣ ਵਾਲੇ ਹਨ। ਇਥੋਂ ਰਾਵੀ ਦਰਿਆ ਨੇੜੇ ਹੀ ਹੈ। ਇਸ ਲਈ ਪਿੰਡ ਵਾਰ ਵਾਰ ਢਹਿੰਦਾ ਹੋਵੇਗਾ। ਥੇਹ ਤੋਂ ਹੀ ਢੇਹ ਸ਼ਬਦ ਬਣ ਗਿਆ ਹੋਵੇ। ਪਿੰਡਾਂ ਦੇ ਨਾਵਾਂ 'ਤੇ ਦਰਿਆ ਦੀ ਸੰਸਕ੍ਰਿਤੀ ਦਾ ਅਸਰ ਹੈ। ਇਕ ਮਸ਼ਹੂਰ ਕਸਬਾ 'ਗੋਤਾ' ਲਾਗੇ ਹੀ ਸੀ ਤੇ ਹੋਰ ਨੇੜਲੇ ਪਿੰਡ 'ਪੂੰਗ' ਅਤੇ ਡੱਡੀਆਂ ਸਨ। ਗੋਤੇ ਦੇ ਭਾਟੜੇ ਇਸ ਨੂੰ 'ਗੌਤਮ ਨਗਰੀ ਧਾਰਾ ਨਦੀ ਦੇ ਕਿਨਾਰੇ' ਦੱਸਦੇ। ਧਾਰਾ ਨਦੀ ਭਾਵ ਰਾਵੀ ਹੁਣ ਵਹਿਣ ਬਦਲ ਕੇ ਦੂਰ ਚਲੀ ਗਈ ਸੀ। ਢੇ ਪਿੰਡ ਵਿਚ ਹਰ ਵਰ੍ਹੇ ਸਤਿਗੁਰੂ ਪਰਤਾਪ ਸਿੰਘ ਦੀ ਹਾਜ਼ਰੀ ਵਿਚ ਜੋੜ ਮੇਲਾ ਕਰਵਾਉਣ ਵਾਲਾ, ਇਕ ਛੋਟਾ ਕਿਸਾਨ, ਜਿਸ ਦੀ ਕੱਛ ਅਕਸਰ ਪਾਟੀ ਹੁੰਦੀ, ਬਾਬਾ ਰੂਸ ਵਾਲਾ ਪ੍ਰਸਿੱਧ ਸੀ ਸਾਰੇ ਦੜਪ ਵਿਚ। ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਮਹਾਰਾਜਾ ਦਲੀਪ ਸਿੰਘ–ਰੂਸ ਅਤੇ ਕੂਕਿਆਂ ਦੀ ਇਕ ਤਿਕੋਣ ਬਣਦੀ ਹੈ। ਇਸੇ ਲਈ ਹਰ ਕੂਕਾ ਰੂਸ ਨੂੰ ਉਡੀਕਦਾ ਸੀ। ਉਹ ਆਵੇ ਤੇ ਅੰਗਰੇਜ਼ਾਂ ਦਾ ਬਿਸਤਰਾ ਇਥੋਂ ਗੋਲ ਕਰੇ। ਨਾਮਧਾਰੀ ਪੰਥ ਵਿਚ ਇਕ ਤੋਂ ਵੱਧ ਅਜਿਹੇ ਬਾਬੇ ਸਨ ਜਿਨ੍ਹਾਂ ਦੀਆਂ ਰੂਸ ਵੱਲ ਲੱਗੀਆਂ ਆਸਵੰਦ ਨਜ਼ਰਾਂ ਕਾਰਨ ਲੋਕ ਉਨ੍ਹਾਂ ਦਾ ਅਸਲੀ ਨਾਂ ਤਾਂ ਭੁੱਲ ਗਏ ਤੇ ਉਹ "ਬਾਬਾ ਰੂਸ" ਹੀ ਬਣ ਗਏ। ਬਢਾਵੇ, ਛਲੇਡੇ ਅਤੇ ਅੰਗ-ਅੰਗ ਵੱਖ ਕਰ ਕੇ ਫਿਰ ਜੋੜ ਲੈਣ ਵਾਲੇ ਕਲਪਿਤ ਫਕੀਰਾਂ ਦੀ ਚਰਚਾ ਵੀ ਇਸ ਪਿੰਡ ਵਿਚ ਹੁੰਦੀ ਰਹਿੰਦੀ। ਲੋਕ ਵਿਸ਼ਵਾਸ ਤੇ ਲੋਕ ਮਨਾਉਤਾਂ ਸਾਰ੍ਹੇ ਪਿੰਡਾਂ ਵਿਚ ਰਲਦੀਆਂ ਮਿਲਦੀਆਂ ਹੀ ਹਨ।

ਖਾਰੇ ਪਿੰਡ ਦਾ ਜਥੇਦਾਰ ਈਸ਼ਰ ਸਿੰਘ 'ਖੜਤਾਲਾਂ ਵਜਾ ਕੇ ਦੀਵਾਨ ਲਾਉਂਦਾ। ਜਦੋਂ ਖੜਤਾਲਾਂ ਦੇ ਘੁੰਗਰੂਆਂ ਅਤੇ ਛੈਣਿਆਂ ਦੇ ਤਾਲ ਦਾ ਸੁਮੇਲ ਹੁੰਦਾ ਤਾਂ ਅਦਭੁਤ ਰਸ ਨਿਕਲਦਾ। ਜਥੇਦਾਰ ਦੀ ਆਪਣੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਉਹ ਵੈਰਾਗ ਵਿਚ ਭਿਜ ਕੇ ਧਾਰਨਾਂ ਪੜ੍ਹਦਾ। ਢੇ ਦੇ ਸਾਹਮਣੇ ਸੀ ਪਿੰਡ ਪੂੰਗ ਜਿਸ ਨੂੰ ਨਾਮਧਾਰੀ ਜਗਤ ਵਿਚ ਸੰਤ ਸੁੰਦਰ ਸਿੰਘ ਪੂੰਗਾਂ ਵਾਲਿਆਂ ਦੀ ਵਿਸ਼ੇਸ਼ ਕੀਰਤਨ ਸ਼ੈਲੀ ਸਦਕਾ ਪ੍ਰਸਿੱਧੀ ਮਿਲੀ। 'ਸੁਖਾ ਸਿੰਘ ਮਤਾਬ ਸਿੰਘ ਵੱਲੋਂ ਮੱਸਿ ਰੰਗੜ ਦਾ ਸਿਰ ਵੱਢਣ ਦਾ ਪਰਸੰਗ ਮੁਸਲਮਾਨ ਵੀ ਦਿਲਚਸਪੀ ਨਾਲ ਸੁਣਦੇ' ਸੰਤ ਜਦੋਂ ਆਪਣੀ ਨਿਵੇਕਲੀ ਸ਼ੈਲੀ ਵਿਚ 'ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ, ਸਿਰ ਮੱਸਿ ਦਾ ਲਾਹ ਕੇ ਰੱਖ ਦਿੱਤਾ' ਸੁਣਾਉਂਦੇ ਤਾਂ ਰਣ ਭੂਮੀ ਦੀ ਸਜੀਵ ਚਿੱਤਰਕਾਰੀ ਪੇਸ਼ ਕਰ ਦਿੰਦੇ। ਉਨ੍ਹਾਂ ਦੀ ਆਸਾ ਦੀ ਵਾਰ ਉਤੇ ਪਕੜ ਤਾਂ ਏਨੀ ਵਿਖਿਆਤ ਹੋ ਗਈ ਕਿ ਲੋਕ ਕਲਾਕਾਰ ਭੰਡ ਸੰਤਾਂ ਦੀ ਨਕਲ ਲਾਹੁਣੋਂ ਨਾ ਰਹਿ ਸਕੇ।

'ਮਜਮੇ 'ਚ ਇਕ ਭੰਡ ਕੁੜੀ ਬਣ ਗਿਆ। ਉਹ ਕੁੜੀ ਲੁਕਦੀ ਫਿਰੇ ਕਦੇ ਇਥੇ ਕਦੇ ਉਥੇ। ਇਕ ਹੋਰ ਭੰਡ ਨੇ ਡਾਂਟਿਆ:– "ਕੁੜੀਏ ਤੂੰ ਕੌਣ ਏਂ ?" ਉਹਨੇ ਕੰਬਦੀ ਹੋਈ ਨੇ ਦੱਸਿਆ 'ਜੀ ਮੈਂ ਆਸਾ ਦੀ ਵਾਰ ਹਾਂ।' "ਆਸਾ ਦੀ ਵਾਰ ਹੈਂ ਤਾਂ ਇਥੇ ਲੁਕਦੀ ਕਿਉਂ ਫਿਰਦੀ ਏਂ ?" ਸਹਿਮੀ ਹੋਈ ਕੁੜੀ ਨੇ ਆਜਜ਼ੀ ਨਾਲ ਕਿਹਾ, "ਜੀ ਮੈਂ ਪੂੰਗਾਂ ਵਾਲੇ ਤੋਂ ਲੁਕਦੀ ਫਿਰਦੀ ਹਾਂ।"[3]

ਮੁਲਕ ਦਾ ਬਟਵਾਰਾ ਹੁਣ ਹਕੀਕਤ ਬਣਨ ਵਾਲਾ ਸੀ। ਪਾਕਿਸਤਾਨ ਬਣਨ ਦੀਆਂ ਕਨਸੋਆਂ ਆ ਰਹੀਆਂ ਸਨ। ਹਿੰਦੁਸਤਾਨ ਦੀ ਆਜ਼ਾਦੀ ਪੰਜਾਬ ਦਾ ਉਜਾੜਾ ਬਣ ਕੇ ਆਉਣ ਵਾਲੀ ਸੀ। ਬਾਲ ਜਗਦੀਸ਼ ਸਿੰਘ ਮਨੁੱਖੀ ਇਤਿਹਾਸ ਵਿਚ ਵਾਪਰੇ ਇਸ ਬੇਜੋੜ ਦੁਖਾਂਤ ਦਾ ਚਸ਼ਮਦੀਦ ਗਵਾਹ

ਸੀ। ਉਸ ਨੇ ਨਾਮਧਾਰੀ ਜਥੇਦਾਰਾਂ ਦੀਆਂ ਭਾਣਾ ਵਰਤਣ ਦੀਆਂ ਭਵਿੱਖ ਬਾਣੀਆਂ ਅਕਸਰ ਸੁਣੀਆਂ ਸਨ ਜੋ ਆਪਣੇ ਦੀਵਾਨਾਂ ਵਿਚ ਇਹ ਧਾਰਨਾਂ ਅਕਸਰ ਪੜ੍ਹਿਆ ਕਰਦੇ ਸਨ। 'ਹੁਣ ਲੋਹੇ ਦੇ ਸੁਹਾਗੇ ਫਿਰਨੇ, ਬਾਰ੍ਹੀਂ ਕੋਹੀਂ ਦੀਵਾ ਬਲੇਗਾ' ਅਤੇ ਜਾਂ ਫਿਰ 'ਨੰਗੀ ਪੈਰੀਂ ਤੁਰਨਾ ਪੈ ਜਊ, ਜ਼ਮਾਨਾ ਬਦਲਣ ਵਾਲਾ ਏ।' ਲੇਖਕ ਆਪਣੇ ਪਿਤਾ ਜਥੇਦਾਰ ਨੱਥਾ ਸਿੰਘ ਤੋਂ ਸੁਣੀ ਇਸ ਧਾਰਨਾਂ ਨੂੰ ਵੀ ਇਸ ਜੁੱਗ ਗਰਦੀ ਦੇ ਸੰਦਰਭ ਵਿਚ ਰੱਖ ਕੇ ਮੁੜ ਚਿਤਵ ਰਿਹਾ ਹੈ 'ਸ਼ੇਰਾਂ ਨੂੰ ਘਾਹ ਖੁਆ ਦਏਂ, ਜਦ ਨਿਗ੍ਹਾ ਬਦਲ ਜਾਏ ਤੇਰੀ।'

ਇਸ ਬਦਲੀ ਫਿਜ਼ਾ ਵਿਚ ਹੀ ਜਦੋਂ ਭੁਜੰਗੀ ਜਥਾ 'ਹਿੰਦੁਸਤਾਨ ਜ਼ਿੰਦਾਬਾਦ' 'ਪਾਕਿਸਤਾਨ ਮੁਰਦਾਬਾਦ' ਦੇ ਨਾਅਰੇ ਮਾਰ ਰਿਹਾ ਹੈ। ਦੀਸ਼ੇ (ਜਗਦੀਸ਼ ਸਿੰਘ) ਪਾਸ ਇਕ ਮੁਸਲਮਾਨ ਬੱਚਾ ਰੌਣਕ ਮੇਲਾ ਵੇਖਣ ਆ ਖਲੋਤਾ। ਪਰ ਸ਼ੈਤਾਨ ਆਪਣਾ ਕੰਮ ਕਰ ਚੁੱਕਾ ਸੀ। ਫਿਰਕੂ ਜੋਸ਼ ਵਿਚ ਦੀਸ਼ੇ ਨੇ ਉਸ ਮੁੰਡੇ ਦੇ ਨੱਕ 'ਤੇ ਵੱਟ ਕੇ ਇਕ ਮੁੱਕਾ ਮਾਰਿਆ ਉਹਨੂੰ ਵਿਚਾਰੇ ਨੂੰ ਸਮਝ ਨਾ ਆਈ ਕਿ ਇਹ ਬੜਾ ਸ਼ਰੀਫ ਸਿੱਖ ਮੁੰਡਾ ਮੁਤੱਸਬੀ ਹੋ ਕੇ ਹਮਲਾਵਰ ਕਿਵੇਂ ਬਣ ਗਿਆ। ਇਸੇ ਤੇ ਉਸ ਮੁੰਡੇ ਦੀ ਮਾਤਾ ਤੋਂ ਮਿਲਣ ਵਾਲੇ ਉਲ੍ਹਾਮੇ ਤੋਂ ਲੇਖਕ ਦੀ 'ਮਾਤਾ ਨੂੰ ਖਲੋਣ ਜੋਗੀ ਥਾਂ ਨਹੀਂ ਸੀ ਲੱਭਦੀ।' ਇਸ ਮੁੱਕੇ ਨੂੰ ਜਗਦੀਸ਼ ਸਿੰਘ ਨੇ ਸਾਧਾਰਨ ਮੁੱਕਾ ਨਹੀਂ ਰਹਿਣ ਦਿੱਤਾ, ਇਹੋ ਉਸ ਦਾ ਕਲਾ ਕੌਸ਼ਲ ਹੈ। ਮੁਲਾਹਜ਼ਾ ਫੁਰਮਾਓ,"ਸਾਡੇ ਪਿੰਡ ਦੇ ਨਵੇਂ ਦੌਰ ਵਿਚ ਵੱਜਣ ਵਾਲਾ ਸ਼ਾਇਦ ਇਹ ਪਹਿਲਾ ਮੁੱਕਾ ਸੀ ਜਿਸ ਦੀ ਸ਼ੁਰੂਆਤ ਹੋਈ ਇਕ ਅਸਲੋਂ ਹੀ ਮਾਸੂਮ ਅਤੇ ਬੇਗੁਨਾਹ ਉਤੇ। ਇਹ ਬੇਗੁਨਾਹੀ ਅਤੇ ਮਾਸੂਮੀਅਤ ਸਦਾ ਹੀ ਅਸਲ ਸ਼ਿਕਾਰ ਬਣਦੀ ਰਹੀ ਹੈ।"[4]

ਲੇਖਕ, ਪਿਤਾ ਦੇ (ਹੁਣ ਤੱਕ ਬਹੁਤ ਚਰਚਿਤ ਹੋ ਚੁੱਕੇ) ਸਾਈਕਲ ਤੇ ਉਨ੍ਹਾਂ ਨਾਲ ਆਪਣੀ ਭੂਆ ਦੇ ਪਿੰਡ ਗਾਹ-ਤੂਵਾਲ ਜਾਂਦਾ ਹੈ ਅਤੇ ਇਕ ਛੋਟੀ ਜਿਹੀ ਬਰਛੀ ਉਥੋਂ ਬਣਵਾ ਕੇ ਸੋਟੀ 'ਤੇ ਅੜੰਗ ਲੈਂਦਾ ਹੈ। "ਬਣ ਗਿਆ, ਪੂਰਾ ਸਿੰਘ, ਲੈ ਗਿਆ ਸਭ ਤੋਂ ਨੰਬਰ।" ਜ਼ਹਿਰੀ ਪੌਣਾਂ ਦਾ ਅਸਰ ਹਰ ਥਾਂ ਪਰਤੱਖ ਵੇਖਿਆ ਜਾ ਸਕਦਾ ਹੈ। ਪਹਿਲਾਂ ਲੋਕ ਸਮਝਦੇ ਹਨ ਕਿ ਚਲੋ ਅੰਗਰੇਜ਼ਾਂ ਦਾ ਰਾਜ ਮੁੱਕ ਕੇ ਮੁਸਲਮਾਨਾਂ ਦਾ ਆ ਜਾਵੇਗਾ ਸਾਨੂੰ ਕੀ ਫਰਕ ਪੈਂਦਾ ਹੈ ਅਸੀਂ ਤਾਂ ਇਥੇ ਹੀ ਵੱਸਣਾ ਹੈ ਪਰ ਓੜਕ ਹਾਲਾਤ ਮਾਰ ਧਾੜ, ਹਿੰਸਾ, ਲੁੱਟ ਖੋਹ, ਖੂਨ ਖਰਾਬੇ ਅਤੇ ਕਤਲੋ ਗਾਰਤ ਦੇ ਐਸੇ ਬਣ ਜਾਂਦੇ ਹਨ ਕਿ ਪੂਰਬੀ ਪੰਜਾਬ ਵਿਚੋਂ ਮੁਸਲਮਾਨ ਪਾਕਿਸਤਾਨ ਜਾਣੇ ਸ਼ੁਰੂ ਹੋ ਜਾਂਦੇ ਹਨ ਅਤੇ ਪੱਛਮੀ ਪੰਜਾਬ ਵਿਚੋ ਹਿੰਦੂ ਸਿੱਖ ਪਿਓ ਦਾਦੇ ਅਤੇ ਵੱਡ ਵਡੇਰਿਆਂ ਦੇ ਮੁਲਕ ਨੂੰ ਆਖਰੀ ਫ਼ਤਹਿ ਬੁਲਾ ਕੇ 'ਆਜ਼ਾਦ ਹੋਏ' ਹਿੰਦੁਸਤਾਨ ਵੱਲ ਵਹੀਰਾਂ ਘਤ ਲੈਂਦੇ ਹਨ। ਜਗਦੀਸ਼ ਸਿੰਘ ਦੇ "ਖਿੱਲਰੇ ਪੱਤਰੇ" ਇਸ ਇਤਿਹਾਸਕ ਘਟਨਾ ਦਾ ਬਿਆਨ ਬੜੇ ਕਲਾਮਈ ਅੰਦਾਜ਼ ਵਿਚ ਕਰਦੇ ਹਨ। ਇਸੇ ਲਈ ਬਹੁਤ ਸਾਰੇ ਆਲੋਚਕ ਇਸ ਪੁਸਤਕ ਨੂੰ ਬਟਵਾਰੇ ਉਤੇ ਰਚੇ ਗਏ ਸਾਹਿਤ ਵਿਚ ਇਕ ਨਿੱਗਰ ਵਾਧਾ ਦੱਸ ਰਹੇ ਹਨ। ਕਾਫਲਿਆਂ ਦੇ ਰੂਪ ਵਿਚ ਤਹਿ ਕੀਤੇ ਜਾਣ ਵਾਲੇ ਇਸ ਭਿਆਨਕ ਸਫਰ ਦਾ ਵੇਰਵਾ ਵੀ ਜਿਸ ਬਾਰੀਕੀ ਨਾਲ ਜਗਦੀਸ਼ ਸਿੰਘ ਕਰਦਾ ਹੈ ਉਹ ਪਹਿਲਾਂ ਕਿਸੇ ਦੇ ਹਿੱਸੇ ਨਹੀਂ ਆਈ। ਅੱਠ ਨੌਂ ਸਾਲ ਦੀ ਬਾਲ ਉਮਰੇ ਮਨ ਮਸਤਕ 'ਤੇ ਪਏ ਇਨ੍ਹਾਂ ਪ੍ਰਭਾਵਾਂ ਨੂੰ ਤਕਰੀਬਨ ਅੱਧੀ ਸਦੀ ਬਾਅਦ ਪੇਸ਼ ਕਰਨ ਲੱਗਿਆਂ ਉਨ੍ਹਾਂ ਪੂਰੀ ਸੁਹਿਰਦਤਾ ਤੋਂ ਕੰਮ ਲਿਆ ਹੈ। ਉਹ ਆਪਣੇ ਪਰਿਵਾਰ ਦੇ ਜੀਆਂ ਸਮੇਤ ਚੱਲ ਰਹੇ ਹਨ। ਪਿਤਾ ਜੀ ਪਾਸ ਉਹੋ ਪੁਰਾਣਾ ਸਾਈਕਲ। ਬਿਸਤਰਾ ਵੀ ਉਸੇ ਤੇ। ਨਵ ਜਨਮੀ ਬੱਚੀ ਅਤੇ ਮਾਤਾ ਵੀ ਉਸੇ 'ਤੇ। ਕਦੇ ਕਦੇ ਲੇਖਕ ਨੂੰ ਵੀ ਇਸੇ ਸਵਾਰੀ ਦਾ ਸੁੱਖ ਮਿਲਦਾ ਹੈ। ਜਦੋਂ ਹੋਰ ਲੋਕ ਸੋਚਦੇ ਹਨ ਕਿ ਚਾਰ ਦਿਨਾਂ ਦੇ ਠੰਡ ਠੰਡਉਰੇ ਬਾਅਦ ਉਹ ਫਿਰ ਆਪਣੇ ਪੁਰਾਣੇ ਘਰਾਂ ਵਿਚ ਆ ਜਾਣਗੇ। ਫਿਰ ਬਾਲ ਜਗਦੀਸ਼ ਬੋਝਲ ਉਦਾਸੀ ਦੇ ਭਾਰ ਹੇਠ ਦੱਬੀ ਫਿਜ਼ਾ ਵਿਚੋਂ ਕੁਝ ਪੜ੍ਹਨ ਦੇ ਸਮਰੱਥ ਹੋ ਗਿਆ ਸੀ ਤੇ ਮਾਤਾ ਜੀ ਨੂੰ ਉਸ ਕਿਹਾ ਸੀ— "ਅਸੀਂ ਵਾਪਸ ਨਹੀਂ ਆਉਣਾ।" ਤੇ ਹੁਣ ਜਦੋਂ ਉਹ ਚਿੱਕੜ ਚੋਭਿਆਂ ਵਿਚ ਸਾਈਕਲ ਰੇਹੜ ਰਹੇ ਸਨ, ਕਦੇ ਕਦੇ ਸੰਤ ਨੱਥਾ ਸਿੰਘ ਜੀ ਵੀ ਅੱਕ ਕੇ ਲੇਖਕ ਦੀ ਮਾਤਾ ਨੂੰ, ਨਵਜਾਤ ਬੱਚੀ ਬਾਰੇ "ਸੁੱਟ ਪਰ੍ਹਾਂ ਇਹਨੂੰ" ਕਹਿ ਚੁੱਕੇ ਸਨ ਤਾਂ ਇਹ ਬਾਲ ਜਗਦੀਸ਼ ਦਾ ਭੈਣ ਦੇ ਹੱਕ ਵਿਚ ਮਾਰਿਆ ਨਾਅਰਾ, ਰੋਣ ਦੇ ਰੂਪ ਵਿਚ ਪ੍ਰਗਟ ਹੁੰਦਾ ਜਿਸ ਤੇ 'ਮਾਂ ਦੀ ਮਮਤਾ ਨੂੰ ਹੋਰ ਬਲ ਮਿਲ ਜਾਂਦਾ ਅਤੇ 'ਨਿੱਕੀ ਜਿੰਦ ਦੇ ਸਵਾਸ ਵਧ ਜਾਂਦੇ'। 'ਕਦੇ ਚਿੱਕੜ ਵਿਚੀਂ, ਕਦੇ ਆਡਾਂ ਦੇ ਉਤੋਂ ਦੀ, ਕਦੇ ਪਾਣੀ ਵਿਚ ਅਤੇ ਕਦੇ ਪਹਿਆਂ ਵਿਚ ਸਫਰ ਜਾਰੀ ਸੀ।'

ਬਦਲੇ ਹਾਲਾਤ ਲੋਕਾਂ ਦੇ ਮਨਾਂ ਵਿਚ ਕਿਵੇਂ ਤਬਦੀਲੀ ਲਿਆਉਂਦੇ ਹਨ। ਇਕ ਪਿੰਡ ਦਾ ਇਮਾਮ ਕਤਲ ਕਰਨ ਅਤੇ ਲੁੱਟਣ ਖੋਹਣ ਵਿਚ ਕੁਖਿਆਤ ਸੀ। ਹੁਣ ਜਦੋਂ ਕਾਫਲਾ ਉਹਦੇ ਸਾਹਮਣਿਓਂ ਲੰਘ ਰਿਹਾ ਸੀ ਤਾਂ ਉਹ ਚੁੱਪ ਚਾਪ ਵੇਖ ਰਿਹਾ ਸੀ। 'ਕਤਲ ਉਧਾਲੇ ਸਾਮਾਨ ਦੀ ਲੁੱਟ ਤਾਂ ਹਰ ਇਕ ਨੇ ਸੋਚੀ ਹੋਵੇਗੀ, ਪਰ ਪੂਰੇ ਦਾ ਪੂਰਾ ਇਲਾਕਾ ਆਪਣੇ ਘਰ ਘਾਟ ਛੱਡ ਕੇ ਚਲਾ ਜਾਵੇਗਾ, ਇਹ ਤਾਂ ਕਿਸੇ ਦੇ ਵਹਿਮੋ

ਗੁਮਾਨ ਵਿਚ ਵੀ ਨਹੀਂ ਹੋਵੇਗਾ, ਹਮਲਾਵਰ ਵੀ ਹੈਰਾਨ ਹੋ ਗਏ ਸਨ।" ਅਤੇ ਸਾਧਾਰਨ ਮਿਹਨਤਕਸ਼ ਲੋਕ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨ ਵਾਲੇ ਅਜੇ ਕਿਤੇ ਕਿਤੇ ਫਿਰਕੂ ਬੁਖਾਰ ਦੀ ਲਪੇਟ ਵਿਚ ਨਹੀਂ ਸਨ ਆਏ। 'ਅੱਗੇ ਆਏ ਤਾਂ ਇਕ ਅਸਲੋਂ ਉਲਟ ਨਜ਼ਾਰਾ ਵੇਖਿਆ। ਇਕ ਪਿੰਡ ਦੇ ਬਾਹਰ ਕੁਝ ਮੁਸਲਮਾਨ ਕਾਮੇ ਖੜ੍ਹੇ ਸਨ। ਉਹ ਵਿਚਾਰੇ ਜਿਵੇਂ ਰੋ ਰਹੇ ਸਨ ਅਤੇ ਕਹਿ ਰਹੇ ਸਨ, "ਓ ਸਾਡੇ ਰਾਜਿਓ ਸਾਨੂੰ ਛੱਡ ਕੇ ਕਿੱਥੇ ਤੁਰ ਚੱਲੇ ਹੋ। ਅਸਾਂ ਤੇ ਤੁਹਾਡੇ ਆਸਰੇ ਰਾਜ ਕੀਤਾ। ਤੁਹਾਡੇ ਘਰਾਂ 'ਚੋਂ ਰੋਟੀਆਂ ਖਾਧੀਆਂ। ਤੁਸੀਂ ਦੇਸਾਂ ਵਾਲਿਓ ਕਿੱਥੇ ਤੁਰ ਚੱਲੇ ਹੋ, ਸਾਨੂੰ ਛੱਡ ਕੇ।" ਅਜਿਹੀ ਸੁਹਿਰਦਤਾ ਦੀ ਕੰਨੀ ਫੜਕੇ ਹੀ ਹਿੰਦ ਪਾਕ ਰਿਸ਼ਤਿਆਂ ਦੀ ਕੱਲਰੀ ਧਰਤੀ ਨੂੰ ਸਮਝਦਾਰੀ ਦੇ ਪਾਣੀਆਂ ਨਾਲ ਸਿੰਜ ਕੇ ਮੁੜ ਦੋਸਤੀ ਦੀ ਬਾਸਮਤੀ ਮਹਿਕਾਈ ਜਾ ਸਕਦੀ ਹੈ।

ਤੇ ਇਸੇ ਸਫਰ ਵਿਚ ਲੇਖਕ ਦੇ ਛੋਟੇ ਭਰਾ ਕੁਲਦੀਪ ਲਈ ਜਦੋਂ ਪਿਤਾ ਸ੍ਰੀ ਨੇ ਪਕਾਉਣ ਵਾਲਿਆਂ ਤੋਂ ਰੋਟੀ ਮੰਗ ਕੇ ਉਸ ਨੂੰ ਵਿਰਾਉਣਾ ਚਾਹਿਆ ਤਾਂ ਬਹੁਤਿਆਂ ਦਾ ਜੁਆਬ ਸੀ 'ਰੋਟੀ ਫਾਲਤੂ ਨਹੀਂ ਹੈ।' ਪਰ ਇਕ ਬੀਬੀ ਵਿਚ ਪੰਜਾਬ ਦੀ ਆਤਮਾ ਜ਼ਿੰਦਾ ਹੋਈ ਜਿਸ ਬੱਚੇ ਲਈ ਰੋਟੀ ਮੁਹੱਈਆ ਕਰਵਾਈ। ਇਨ੍ਹਾਂ ਅਸਾਧਾਰਨ ਹਾਲਤਾਂ ਬਾਰੇ ਅਠਾਰ੍ਹਵੀਂ ਸਦੀ ਦੇ ਸਿੱਖ ਆਗੂ ਸ. ਜੱਸਾ ਸਿੰਘ ਰਾਮਗੜ੍ਹੀਏ ਦੁਆਰਾ ਪੜ੍ਹਿਆ ਜਾਂਦਾ ਕਬਿੱਤ ਲਿਖ ਕੇ, ਲੇਖਕ ਨੇ ਇਤਿਹਾਸ ਦੇ ਦੁਹਰਾਉ ਨੂੰ ਪ੍ਰਗਟ ਕੀਤਾ ਹੈ—

"ਕਬਹੂੰ ਕਬਹੂੰ ਬਾਜ ਹਾਥ ਬਾਜਤੇ ਨਗਾਰੇ ਸਾਥ,
ਕਬਹੂੰ ਤੋ ਪਾਇ ਪਿਆਦੇ ਬੋਝ ਸੀਸ ਸਹੀਏ।
ਕਬਹੂੰ ਕਬਹੂੰ ਮੇਵੇ ਔ ਮਠਾਈ ਕੀ ਨਾ ਰੁਚੀ ਹੋਤ,
ਕਬਹੂੰ ਤੋ ਏਕ ਮੁੱਠੀ ਨਾਜ ਕੀ ਨਾ ਲਈਏ।
ਕਬਹੂੰ ਨਿਜ ਦੁਆਰ ਪਰ ਭਿਖਾਰੀਅਨ ਕੀ ਭੀਰ ਹੋਤ,
ਕਬਹੂੰ ਤੋ ਪਰ ਦੁਆਰ ਆਪ ਜਾਇ ਬਹੀਏ।
ਛੋਡੀਏ ਨਾ ਹਿੰਮਤ ਵਿਸਾਰੀਏ ਨਾ ਹਰੀ ਨਾਮ,
ਜਾਹੂੰ ਬਿਧ ਰਾਮ ਰਾਖੇ ਤਾਂਹੂੰ ਬਿਧ ਰਹੀਏ।"[5]

ਡੇਰਾ ਬਾਬਾ ਨਾਨਕ ਦੇ ਹਿੰਦੂ-ਮੁਸਲਿਮ ਏਕਤਾ ਦੇ ਪ੍ਰਤੀਕ ਬਾਬੇ ਨਾਨਕ ਦੇ ਗੁਰਦੁਆਰੇ ਕੋਲ ਹੀ ਮੁਸਲਮਾਨਾਂ ਦਾ ਇਕ ਵੱਡਾ ਕਾਫਲਾ ਜਨੂੰਨੀਆਂ ਵੱਲੋਂ ਤਹਿ ਤੇਗ ਕਰ ਦਿੱਤਾ ਗਿਆ ਸੀ। ਇਥੇ ਹੀ ਕਈ ਦਿਨਾਂ ਬਾਅਦ ਪੱਕਣ ਵਾਲੀਆਂ "ਰੋਟੀਆਂ ਦੀ ਮਹਿਕ" ਅਤੇ "ਲਾਸ਼ਾਂ ਦੀ ਬੋ" ਹੋਰਨਾਂ ਲੱਖਾਂ ਬਦਕਿਸਮਤਾਂ ਜਿਉਂ ਲੇਖਕ ਨੂੰ ਵੀ ਝੱਲਣੀ ਪਈ। ਆਪਣੇ ਸਮੇਂ ਵਿਚ ਸੈਦਪੁਰ ਦੀ ਕਤਲਾਮ ਤੇ ਗੁਰੂ ਬਾਬੇ ਨਾਨਕ ਦਾ ਕਵੀ ਹਿਰਦਾ ਦ੍ਰਵਿਤ ਹੋਇਆ ਸੀ ਤੇ ਉਸ ਲਿਖਿਆ ਸੀ "ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦ ਨਾ ਆਇਆ।"

"ਇਤਿਹਾਸ ਦਾ ਮਜ਼ਾਕ ਦੇਖੋ। ਰੱਬ ਨੂੰ ਤਾਅਨਾ ਮਾਰਨ ਵਾਲੇ ਸਾਂਝੇ ਗੁਰੂ-ਪੀਰ ਦੀ ਨਗਰੀ ਦੇ ਕੋਲ ਹੀ ਮਾਸਪੁਰੀ ਬਣੀ ਹੋਈ ਸੀ ਅਤੇ ਮਾਸ ਪੁਰੀ ਬਾਬੇ ਦੀ ਆਪਣੀ ਉੱਮਤ ਨੇ ਬਣਾਈ ਸੀ। ਜਿਵੇਂ ਬਾਲਿਆਂ ਨੇ ਮਰਦਾਨਿਆਂ ਨੂੰ ਮਾਰ ਦਿੱਤਾ ਹੋਵੇ।

"ਤਾਈ ਹਰਨਾਮ ਕੌਰ ਬਾਰ-ਬਾਰ ਇਹ ਹੀ ਕਹਿ ਰਹੀ ਸੀ 'ਨੀ ਭੈਣੇ ਮਾਰੇ ਗਏ ਓਧਰਲੇ ਸਿੱਖ (ਸਣੇ ਹਿੰਦੂਆਂ) ਤੇ ਇਧਰਲੇ ਮੁਸਲਮਾਨ, ਚੰਗੀ ਆਜ਼ਾਦੀ ਆਈ ਏ। ਭਰੇ ਭਰਾਏ ਘਰ ਛੱਡ ਕੇ ਆ ਗਏ ਹਾਂ। ਓਧਰ ਰਾਜ ਕਰਦੇ ਸਾਂ ਏਧਰ ਮੰਗਤੇ ਹੋ ਗਏ ਹਾਂ।"[6]

ਤੇ ਉਜੜ ਕੇ ਆਉਣ ਵਾਲਿਆਂ ਨੂੰ ਪਨਾਹਗੀਰ, ਰਿਫਿਊਜੀ ਜਾਂ ਸ਼ਰਨਾਰਥੀ ਆਦਿ ਸ਼ਬਦਾਂ ਨਾਲ ਜਿਵੇਂ ਤਰਸ ਦਾ ਪਾਤਰ ਬਣਾ ਕੇ ਪੇਸ਼ ਕੀਤਾ ਜਾਂਦਾ, ਇਹ ਸ਼ਬਦ ਉਨ੍ਹਾਂ ਦੀ ਆਤਮਾ ਨੂੰ ਪੱਛ ਜਾਂਦੇ। ਸਿਤਮ ਜ਼ਰੀਫੀ ਇਹ ਹੈ ਕਿ ਹੁਣ ਜਦੋਂ ਉਹ ਆਪੋ ਆਪਣੇ ਕੰਮਾਂ ਧੰਦਿਆਂ ਵਿਚ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕੇ ਹਨ ਤਾਂ ੫੮ ਵਰ੍ਹੇ ਬੀਤਣ ਬਾਅਦ ਵੀ ਇਹ ਸ਼ਬਦ ਉਨ੍ਹਾਂ ਦੀ ਪਛਾਣ ਨਾਲ ਬਹੁਤ ਥਾਵਾਂ 'ਤੇ ਚੰਬੜੇ ਹੋਏ ਹਨ। ਜਿਸ ਕਰਕੇ ਉਨ੍ਹਾਂ ਨੂੰ ਉਥੋਂ ਦੀ ਮੁੱਖਧਾਰਾ ਵਿਚ ਸਮੋਣ ਦੇ ਕੁਦਰਤੀ ਮੌਕੇ 'ਤੋਂ ਵੀ ਵਿਰਵਾ ਰੱਖਿਆ ਜਾ ਸਕਦਾ ਹੈ।

ਤੇ ਲੇਖਕ ਦਾ ਪਰਿਵਾਰ, ਪਹਿਲੋਂ ਹੀ ਕਾਰੋਬਾਰ ਕਰ ਰਹੇ, ਜਲੰਧਰ ਵਿਚ ਸਿਆਲਕੋਟੋਂ ਆ ਕੇ ਟਿਕੇ ਹੋਏ, ਨਾਨਕਿਆਂ ਦੇ ਘਰ ਪੁਜ ਜਾਂਦਾ ਹੈ। ਇਕ ਦਿਨ ਮਾਮੇ ਦੇ ਇਕ ਪੁੱਤਰ ਨਾਲ ਜਲੰਧਰ ਵਿਚਲੇ ਮੁਸਲਮਾਨਾਂ ਦੀਆਂ ਧੁਆਂਖੀਆਂ ਦੁਕਾਨਾਂ ਦੇ ਮਲਬੇ ਵਿਚੋਂ ਕੁਝ ਲੱਭਣ ਲਈ ਜਗਦੀਸ਼ ਵੀ ਉਸ ਨਾਲ ਹੋ ਗਿਆ। "ਉਹ ਟੱਪ-ਟੱਪ ਕੇ ਇਵੇਂ ਡੱਬੇ ਲੱਭੇ ਅਤੇ ਫਰੋਲੇ ਜਿਵੇਂ ਕੁਕੜੀ ਮਿੱਟੀ ਚੋਂ ਦਾਣਾ ਚੁਗ ਲੈਂਦੀ ਹੈ। ਪਰ ਮੈਂ ਸਾਰਾ ਦਿਨ ਲਾ ਕੇ ਕੁਝ ਬਲੌਰੀ ਬਾਂਟੇ ਹੀ ਲੱਭ ਸਕਿਆਂ। ਸਾਡੀ ਕੋਸ਼ਿਸ਼ ਸਫ਼ਲ ਹੋ ਗਈ ਸੀ। ਜਿਵੇਂ ਸ਼ਿਕਾਰੀ ਨੂੰ ਸ਼ਿਕਾਰ ਮਿਲ ਗਿਆ ਹੋਵੇ। ਜੇ ਉਹ ਵੀ ਨਾ ਮਿਲਦੇ ਤਾਂ ਆਪਣੀ ਬੜੀ ਬੇਇਜ਼ਤੀ ਹੋਣੀ ਸੀ। ਆਪਣੀ ਕਿਸਮਤ ਹੈ ਜ਼ਿੰਦਗੀ ਵਿਚ ਸਦਾ ਬਾਂਟੇ ਹੀ ਹੱਥ ਲੱਗੇ ਹਨ।"[7] ਇਸੇ ਸਮੇਂ ਲੇਖਕ ਕੁਝ 'ਸੂਰਮਿਆਂ' ਦੁਆਰਾ ਸੁੱਟੇ ਇਕ ਮੁਸਲਮਾਨ ਮੁੰਡੇ ਨੂੰ ਸਾਰੀ ਰਾਤ ਤਿਲ ਤਿਲ ਕਰ ਕੇ ਅੱਗ ਵਿਚ ਸੜਦੇ ਦੀਆਂ 'ਅੱਲ੍ਹਾ ਹੂ ਦੀਆਂ ਆਵਾਜ਼ਾਂ ਸੁਣਦਾ ਰਿਹਾ। 'ਉਸ ਵੇਲੇ ਦੇ ਉਹ "ਸੂਰਮੇ" ਬਾਅਦ ਵਿਚ ਵੀ ਮੈਂ

ਵੇਖਦਾ ਰਿਹਾ-ਵੱਡੇ ਆਦਮੀ ਬਣ ਗਏ ਟਰਾਂਸਪੋਰਟਰ ਤੇ ਵਪਾਰੀ। ਇਕ ਗੁਰਦੁਆਰੇ ਦਾ ਪ੍ਰਧਾਨ ਵੀ ਬਣ ਗਿਆ।' ਇਹ ਉਸ ਸਮੇਂ ਦੀ ਹਵਾ ਦਾ ਹੀ ਅਸਰ ਸੀ ਕਿ ਆਪਣੀ ਸੂਰਮਗਤੀ ਸਿੱਧ ਕਰਨ ਲਈ ਕਈ ਲੋਕ ਝੂਠ ਹੀ ਆਖ ਦਿੰਦੇ ਕਿ ਉਹਨਾਂ ਵੀ ਇਕ ਦੋ ਮੁਸਲਮਾਨ ਮਾਰੇ ਹਨ। ਖੂਨ ਇਸ ਤਰ੍ਹਾਂ ਹੀ ਜਣੇ ਖਣੇ ਦੇ ਸਿਰ ਚੜ੍ਹ ਕੇ ਬੋਲ ਰਿਹਾ ਸੀ। ਜਲੰਧਰ ਰਹਿੰਦਿਆਂ ਹੀ ਲੇਖਕ ਦੇ ਪਿਤਾ ਨੂੰ ਇਕ ਫਰਨੀਚਰ ਦੀ ਦੁਕਾਨ ਵਾਲਾ ਮਾਲਕ, ਰਾਵਲਪਿੰਡੀ ਦੀ ਜਾਣਕਾਰੀ ਸਦਕਾ, ਹੋਰਨਾਂ ਤੋਂ ਇਕ ਰੁਪੈ ਵੱਧ, ਚਾਰ ਰੁਪੈ ਰੋਜ਼ਾਨਾ 'ਤੇ ਕੰਮ ਦੇ ਦਿੰਦਾ ਹੈ। ਲੇਖਕ ਚੌਥੀ ਵਿਚ ਦਾਖਲ ਹੋ ਜਾਂਦਾ ਹੈ ਤੇ ਜ਼ਿੰਦਗੀ ਫਿਰ ਮਹਿਕਣ ਲੱਗ ਪਈ ਹੈ। ਇਹ ਪੰਜਾਬੀ ਕਿਰਦਾਰ ਦੀ ਵਿਸ਼ੇਸ਼ਤਾ ਹੈ ਕਿ ਹਰ ਧਾੜੇ ਉਜਾੜੇ ਬਾਅਦ ਉਹ ਉਸ ਮਿਥਿਆਹਸਕ ਪੰਛੀ 'ਫੀਨਿਕਸ' ਜਿਉਂ ਆਪਣੇ ਹੀ ਖੰਭਾਂ ਦੀ ਅੱਗ ਨਾਲ ਸੜ ਜਾਂਦਾ ਹੈ ਅਤੇ ਫਿਰ ਇਸੇ ਆਪਣੀ ਹੀ ਰਾਖੀ ਵਿਚੋਂ ਮੁੜ ਜੀਵਿਤ ਹੋ ਉੱਠਦਾ ਹੈ।

ਮੁੜ ਵਸੇਬਾ (ਰੀ ਸੈਟਲਮੈਂਟ) ਵਿਭਾਗ ਜਲੰਧਰ ਵਿਚ ਹੀ ਹੋਣ ਕਾਰਨ ਕਲੇਮਾਂ ਦੀ ਭੱਜ ਦੌੜ ਵਿਚ ਸਾਰਾ ਪੰਜਾਬ ਹੀ ਜਲੰਧਰ ਤੁਰਿਆ ਫਿਰਦਾ ਸੀ। ਲੇਖਕ ਨੂੰ ਉਸ ਦੇ 'ਪਿੰਡ ਦਾ ਕੋਈ ਕਿਸਾਨ ਵੀ ਕਦੇ-ਕਦਾਈਂ ਮਿਲ ਪੈਂਦਾ। ਲੇਖਕ ਦੇ ਤਾਏ ਕਿਸ਼ਨ ਸਿੰਘ ਨਾਲ ਇਨ੍ਹਾਂ ਕਿਸਾਨਾਂ ਦੀ ਪੁਰਾਣੀ ਦੋਸਤੀ ਸੀ। ਸੋ ਬਾਹਰੋਂ ਆਉਣ ਵਾਲਿਆਂ ਲਈ ਪਰਸ਼ਾਦੇ ਵੀ ਤਿਆਰ ਹੁੰਦੇ ਅਤੇ ਰਾਤ ਨੂੰ ਮੰਜੇ ਵੀ ਗਲੀ ਵਿਚ ਡਾਹ ਦਿੱਤੇ ਜਾਂਦੇ। ਸੰਤ ਨੱਥਾ ਸਿੰਘ ਇਕ ਮੰਦਿਰ ਵਿਚ ਜਾ ਕੇ ਕੀਰਤਨ ਵੀ ਕਰਨ ਲੱਗ ਪਏ। ਨਾਮਧਾਰੀਆਂ ਵਾਲੇ ਦੀਵਾਨਾਂ ਦੀਆਂ ਧਾਰਨਾਂ ਨਾਲ ਕ੍ਰਿਸ਼ਨ-ਲੀਲਾ ਪੇਸ਼ ਕਰਦੇ—

"ਕਾਹਨੂੰ ਛਾਲ ਜਮਨਾ ਵਿਚ ਮਾਰੀ,
ਨਿੱਕੀ ਜਿਹੀ ਗੇਂਦ ਬਦਲੇ।
..... ..... .....
ਜਦੋਂ ਬੰਸਰੀ ਵਜਾਈ ਨੰਦ ਲਾਲ ਨੇ,
ਰੁੱਖਾਂ ਵਿਚੋਂ ਰਸ 'ਚੋ ਪਿਆ।"

ਇਕ ਮਾਮੇ ਕਰਤਾਰ ਸਿੰਘ ਦੇ ਪੱਚੀ ਰੁਪੈਆਂ ਨਾਲ ਸੰਤ ਨੱਥਾ ਸਿੰਘ ਹੋਰਾਂ ਆਪਣੇ ਢੋਲਕੀ ਛੈਣੇ ਖਰੀਦ ਲਏ। ਇਸ ਤਰ੍ਹਾਂ ਹੁਣ ਸਿਆਲਕੋਟ ਰਾਵਲਪਿੰਡੀ ਦੀ ਬਜਾਏ, ਜਲੰਧਰ ਵਿਚ ਆ ਹਾਜ਼ਰ ਹੋਇਆ! ਨਾਮਧਾਰੀਆਂ ਦਾ ਸ਼ਬਦੀ ਜਥਾ ਬਣ ਗਿਆ ਸੀ। 'ਲੰਮ-ਸਲੰਮੇ ਸੰਤ ਉਜਾਗਰ ਸਿੰਘ ਦੇ ਹੱਥ ਵਿਚ ਖੂੰਡਾ ਹੁੰਦਾ ਤੇ ਸ਼ਬਦੀ ਜਥੇ ਦੇ ਕਿਸੇ ਪ੍ਰਾਰਥੀ ਸਿੱਖ ਦੇ ਘਰ ਦੀਵਾਨ ਲਾਉਣ ਜਾਣ ਸਮੇਂ, ਗ੍ਰਹਿ-ਪ੍ਰਵੇਸ਼ ਤੋਂ ਪਹਿਲਾਂ ਉਚੀ ਬਾਂਹ ਕਰ ਕੇ ਪੜ੍ਹਨਾ "ਘਰ ਸਾਧ ਪ੍ਰਾਹੁਣੇ ਆਏ, ਉੱਠ ਕੇ ਮਿਲ ਬਿਦਰਾ।" ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਇਹ 'ਬਿਦਰ', 'ਸੰਤ ਨੱਥਾ ਸਿੰਘ ਹੋਰੀ' ਹੀ ਸਨ। ਲੇਖਕ ਦੀ ਇਸੇ ਅਮੀਰ ਵਿਰਾਸਤ ਸਦਕਾ ਹੀ ਸਾਨੂੰ ਉਸ ਦੀ ਲੇਖਣੀ ਵਿਚੋਂ ਢੋਲਕੀ ਛੈਣਿਆਂ ਦੀ ਗੂੰਜ ਸੁਣਾਈ ਦਿੰਦੀ ਹੈ ਅਤੇ ਉਸ ਦੇ ਸ਼ਬਦਾਂ ਵਿਚੋਂ ਵੀ ਦੇਸੀ ਘਿਓ ਦੀ ਮਹਿਕ ਆਉਂਦੀ ਰਹਿੰਦੀ ਹੈ।

ਅਗਲੇ ਕਾਂਡਾਂ ਵਿਚ ਪੰਜਾਬੀ ਸੂਬਾ ਬਨਾਮ ਮਹਾਂ ਪੰਜਾਬ, ਸੰਸਾਰ ਅਮਨ ਲਹਿਰ ਆਦਿ ਸਿਆਸੀ ਅਤੇ ਸਭਿਆਚਾਰਕ ਸਰਗਰਮੀਆਂ, ਜਲੰਧਰ ਨੂੰ ਆਪਣੇ ਕਲਾਵੇ ਵਿਚ ਲੈ ਲੈਂਦੀਆਂ ਹਨ। ਪੰਜਾਬੀ ਲੇਖਕਾਂ ਨੇ ਵੀ ਇਸ ਸ਼ਹਿਰ ਨੂੰ ਵੱਡੀ ਗਿਣਤੀ ਵਿਚ ਭਾਗ ਲਾਏ। ਲੇਖਕ ਨੂੰ ਜਨਸੰਘੀ ਲੀਡਰਾਂ ਯੱਗ ਦੱਤ ਸ਼ਰਮਾ ਆਦਿ ਦੀਆਂ ਠੇਠ ਪੰਜਾਬੀ ਵਿਚ ਕੀਤੀਆਂ ਤਕਰੀਰਾਂ ਵੀ ਚੇਤੇ ਹਨ ਅਤੇ ਅੰਮ੍ਰਿਤਸਰ ਦੇ ਅਕਾਲੀਆਂ ਵੱਲੋਂ ਕੱਢੇ ਜਲੂਸ ਵਿਚ ਹਾਥੀ ਦੇ ਹੌਦੇ ਉਤੇ ਬੈਠਾ ਮਾਸਟਰ ਤਾਰਾ ਸਿੰਘ ਵੀ, ਜਿਸ ਦੀ ਜ਼ਿੰਦਗੀ ਵਿਚ ਉਸ ਦੇ ਜਲੌਅ ਦਾ ਸਿਖਰ ਉਹ ਜਲੂਸ ਹੀ ਸੀ। ਵਿਦਿਆਰਥੀ ਜੀਵਨ ਵਾਲੇ ਬਹੁਤ ਸਾਰੇ ਅਧਿਆਪਕਾਂ ਅਤੇ ਵਿਦਿਆਰਥੀਆਂ ਉਤੇ ਲੇਖਕ ਸਾਨੂੰ ਪੰਛੀ ਝਾਤ ਪੁਆਉਂਦਾ ਹੈ ਅਤੇ ਪ੍ਰਿੰਸੀਪਲ ਸਤਿਬੀਰ ਸਿੰਘ ਵਰਗੇ ਕੁਝ ਸੁਹਿਰਦ ਸੱਜਣਾਂ ਦੇ ਵਕਤੋਂ ਪਹਿਲਾਂ ਸੰਸਾਰ ਛੱਡ ਜਾਣ ਤੇ ਅਫਸੋਸ ਵੀ ਪ੍ਰਗਟ ਕਰਦਾ ਹੈ। ਉਹ ਲਾਇਲਪੁਰ ਖਾਲਸਾ ਕਾਲਜ ਜਲੰਧਰ ਦਾ ਵਿਦਿਆਰਥੀ ਰਿਹਾ ਸੀ। ਲੇਕ ਵਿਅੰਗ-ਵਿਧਾ ਦੁਆਰਾ ਲਾਇਲਪੁਰ ਸ਼ਹਿਰ ਦੇ ਨਾਂ ਦੀ ਚੀਰ ਫਾੜ ਕਰਦਾ ਹੈ 'ਇਸ ਤਰ੍ਹਾਂ ਸ਼ਹਿਰ ਲਾਇਲਪੁਰ ਦਾ ਨਾਮ ਭਾਵੇਂ ਪਾਕਿਸਤਾਨ ਵਿਚ ਮਿਟ ਗਿਆ ਹੁਣ ਫੈਸਲਾਬਾਦ ਰੱਖ ਦਿੱਤਾ ਗਿਆ ਹੈ। ਪਰ ਜਲੰਧਰ ਵਿਚ ਜਿਊਂਦਾ ਰਿਹਾ। (ਲਾਇਲਪੁਰ ਦੀ ਕਿਸਮਤ ਸੀ ਕਿ ਪਹਿਲਾਂ ਨਾਮ ਇਕ ਅੰਗਰੇਜ਼ ਦੇ ਨਾਂਅ ਉਤੇ ਰੱਖਿਆ ਗਿਆ। ਬਾਅਦ ਵਿਚ ਸਾਊਦੀ ਅਰਬ ਦੇ ਹੁਕਮਰਾਨ ਦੇ ਨਾਂਅ ਉਤੇ। ਆਪਣਾ ਪੰਜਾਬੀ ਜਾਂ ਪਾਕਿਸਤਾਨੀ ਨਾਮ ਨਸੀਬ ਨਹੀਂ ਹੋਇਆ।"[8]

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੀ ਘਟਨਾ ਦਾ ਲੇਖਕ ਦੀ ਜ਼ਿੰਦਗੀ ਨਾਲ ਡੂੰਘਾ ਸਬੰਧ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿੱਤ ਹੋਏ ਸ਼ਰਧਾਂਜਲੀ ਸਮਾਗਮ ਤੋਂ ਅਗਲੇ ਹੀ ਦਿਨ ਸ੍ਰੀ ਭੈਣੀ ਸਾਹਿਬ ਵਿਚ ਲੇਖਕ ਦਾ ਵੀ ਅਨੇਕ ਹੋਰਨਾਂ ਜੋੜਿਆਂ ਜਿਉ ਨਵੇਂ ਨਵੇਂ ਗੱਦੀ ਨਸ਼ੀਨ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਅਨੰਦ ਕਾਰਜ ਹੁੰਦਾ ਹੈ। "ਸਤਿਗੁਰੂ ਪ੍ਰਤਾਪ ਸਿੰਘ ਤਾਂ ਸਾਰੇ ਨਾਮਧਾਰੀਆਂ ਦੀ ਜਿੰਦ ਜਾਨ ਸਨ। ਉਨ੍ਹਾਂ ਨੂੰ ਵੇਖ ਕੇ ਤਾਂ ਲੋਕਾਂ ਨੂੰ ਆਪਣੇ ਡੂੰਘੇ ਦੁੱਖ ਭੁੱਲ ਜਾਂਦੇ ਸਨ। ਇਹ ਤਾਂ ਕਿਸੇ

ਚਿਤਵਿਆ ਨਹੀਂ ਸੀ ਕਿ ਉਹ ਕਦੀ ਵੀ ਲੋਕਾਂ ਦੀ ਜ਼ਿੰਦਗੀ 'ਚੋਂ ਲਾਂਭੇ ਹੋ ਜਾਣਗੇ।"[9]

ਉਨ੍ਹਾਂ ਦੀ ਯਾਦ ਵਿਚ ਇਕ ਬਹੁਤ ਭਾਰੀ ਇਕੱਠ ਭੈਣੀ ਸਾਹਿਬ ਵਿਖੇ ਹੋਇਆ, ਜਿਥੇ ਵੱਖੋ ਵੱਖ ਮੱਤ ਮਤਾਂਤਰਾਂ, ਸਮਾਜਿਕ, ਧਾਰਮਿਕ ਸੰਗਠਨਾਂ ਤੇ ਸਿਆਸੀ ਪਾਰਟੀਆਂ ਦੇ ਆਗੂ, ਹੋਰ ਸਮਕਾਲੀ ਪ੍ਰਸਿੱਧ ਹਸਤੀਆਂ ਉਨ੍ਹਾਂ ਨੂੰ ਆਪਣੇ ਸ਼ਰਧਾ ਪੁਸ਼ਪ ਭੇਟ ਕਰਨ ਲਈ ਪਹੁੰਚੀਆਂ ਸਨ। ਲੇਖਕ ਨੂੰ ਉੱਚਾ ਲੰਮਾ ਮਹਾਰਾਜਾ, ਪਟਿਆਲਾ (ਯਾਦਵਿੰਦਰ ਸਿੰਘ) ਅਤੇ ਮਾਸਟਰ ਤਾਰਾ ਸਿੰਘ ਦੇ ਇਕ ਦੂਜੇ ਨੂੰ ਕਾਟਵੇਂ ਸੁਰ ਵਿਚ ਕੀਤੇ ਭਾਸ਼ਣ ਵੀ ਚੇਤੇ ਹਨ ਅਤੇ ਪੰਜਾਬ ਦੇ ਇਕ ਰਹਿ ਚੁੱਕੇ ਵਜ਼ੀਰ ਗਿਆਨੀ ਕਰਤਾਰ ਸਿੰਘ ਜੋ ਸਿਰਫ ਕਛਿਹਰੇ ਵਿਚ ਹੀ ਵਿਚਰਦੇ ਸਨ, ਦੁਆਰਾ ਖਲੋਤਿਆਂ ਹੀ ਸ਼ਰਲਾ ਛੱਡਣ ਦੀ ਕ੍ਰਿਆ ਵੀ ਚੇਤੇ ਹੈ। ਪਰ ਸ਼ਰਧਾਂਜਲੀ ਸਮਾਗਮ ਵਿਚ ਮੇਲਾ ਲੁੱਟਣ ਵਾਲੀ ਤਕਰੀਰ ਵੀ ਗਿਆਨੀ ਕਰਤਾਰ ਸਿੰਘ ਦੀ ਹੀ ਸੀ—"ਨਾਮਧਾਰੀਏ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਦੇ ਹਨ ਅਤੇ ਅਸੀਂ ਦਸਾਂ ਪਾਤਸ਼ਾਹੀਆਂ ਦੀ। ਇਸ ਗੱਲ ਤੋਂ ਲੜਾਈਆਂ ਵੀ ਹੋ ਜਾਂਦੀਆਂ ਸਨ। ਜਦ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਵਿਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਸੱਦੀ ਤਾਂ ਉਨ੍ਹਾਂ ਸਾਹਮਣੇ ਇਕ ਅੜਾਉਣੀ ਪਾ ਦਿੱਤੀ ਗਈ ਕਿ ਅਸੀਂ ਤਾਂ ਜਾਂਦੇ ਹਾਂ, ਜੇ ਤੁਸੀਂ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਕਰੋ.... ਬਾਬਾ ਪ੍ਰਤਾਪ ਸਿੰਘ ਜੀ ਨੇ ਆਪਣੇ ਕੇਂਦਰ ਵਿਚ ਇਹ ਅਰਦਾਸ ਕਰਾਉਣੀ ਪ੍ਰਵਾਨ ਕਰ ਲਈ, ਪਰ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਵਾਂ ਵਿਚ ਏਕਤਾ ਕਾਇਮ ਕਰ ਦਿੱਤੀ। ਇਹ ਉਨ੍ਹਾਂ ਦਾ ਬਹੁਤ ਵੱਡਾ ਪਰਉਪਕਾਰ ਸੀ।"[10]

ਜੇ ਕੌਮੀ ਕਵੀ ਸ਼ਾਹ ਮੁਹੰਮਦ ਨੇ ਪੰਜਾਬ ਦਾ ਦਸ ਸਾਲਾਂ ਦਾ ਇਤਿਹਾਸ ੪੨੦ ਸਤਰਾਂ ਵਿਚ ਕਾਨੀਬੰਦ ਕੀਤਾ ਹੈ ਤਾਂ ਜਗਦੀਸ਼ ਸਿੰਘ ਵਰਿਆਮ ਨੇ ਇਸ ਤੋਂ ਇਕ ਸਦੀ ਬਾਅਦ ਵਾਲੇ ਪੰਜਾਬ ਦਾ ਕੋਈ ਵੀਹ ਸਾਲਾਂ ਦਾ ਇਤਿਹਾਸ ੧੨੦ ਸਫਿਆਂ ਦੀ ਇਸ ਪੁਸਤਕ ਵਿਚ ਆਪਣੀ ਕਥਾ ਬਖਾਨਦਿਆਂ ਪੇਸ਼ ਕਰ ਦਿੱਤਾ ਹੈ। ਪੰਜਾਬੀ ਸਾਹਿਤ ਜਗਤ ਦਾ ਹੁਣ ਕੋਈ ਵੱਡਾ ਛੋਟਾ ਨਾਂ ਐਸਾ ਬਚਿਆ ਯਾਦ ਨਹੀਂ ਆ ਰਿਹਾ ਜਿਹਨੇ ਇਸ 'ਸ੍ਵੈਜੀਵਨੀ' ਦਾ ਨੋਟਿਸ ਕਿਸੇ ਨਾ ਕਿਸੇ ਢੰਗ ਨਾਲ ਨਾ ਲਿਆ ਹੋਵੇ। ਗਿਆਨੀ ਗੁਰਦਿੱਤ ਸਿੰਘ ਹੋਰਾਂ ਬਹੁਤ ਪਹਿਲਾਂ ਆਪਣੇ ਪਿੰਡ ਮਿੱਠੇਵਾਲ ਬਾਰੇ "ਮੇਰਾ ਪਿੰਡ' ਲਿਖ ਕੇ ਜਿਵੇਂ ਤਹਿਲਕਾ ਮਚਾ ਦਿੱਤਾ ਸੀ ਕੁਝ ਉਵੇਂ ਦਾ ਹੀ ਕੰਮ ਵਰਿਆਮ ਜੀ ਦਾ ਹੈ। ਪੰਜਾਬ ਦੇ ਪਿੰਡਾਂ ਬਾਰੇ ਲਿਖੇ ਸਾਹਿਤ ਵਿਚ ਇਹ ਠੋਸ ਵਾਧਾ ਹੈ। ਸਾਹਿਤ ਵਿਚ ਅਮਰਤਵ ਪ੍ਰਾਪਤ ਕਰਨ ਲਈ ਚੋਖੀਆਂ ਪੁਸਤਕਾਂ ਲਿਖਣੀਆਂ ਜ਼ਰੂਰੀ ਨਹੀਂ। ਜ਼ਰੂਰੀ ਹੈ ਚੱਜ ਦੀ ਲਿਖਤ ਹੋਣੀ।

ਅਹਿਮਦ ਯਾਰ ਹੋਰੀਂ ਵਾਰਿਸ ਸ਼ਾਹ ਦੀ ਇਕਲੌਤੀ ਰਚਨਾ ਹੀਰ ਨੂੰ ਕਿਵੇਂ ਵੇਖ ਰਹੇ ਹਨ ਆਪਣੇ ਨਾਲ ਤੁਲਨਾਅ ਕੇ—

'ਮੈਂ ਕਿੱਸੇ ਲਿਖਦਿਆਂ ਵਰ੍ਹੇ ਪੰਜਾਹ ਸੱਠ, ਆਪਣੀ ਉਮਰ ਲੰਘਾਈ
ਤੇ ਉਸ ਇਨ੍ਹਾਂ ਕਿੱਸਿਆਂ ਵਿਚੋਂ, ਹਿਕਾ ਈ ਹੀਰ ਬਣਾਈ
ਜੋ ਅਟਕਲ ਮਜ਼ਮੂਨ ਬੰਨ੍ਹਣ ਦੀ ਉਸ ਸੋ ਮੈਂ ਨਹੀਂ ਰਾਈ
ਵੱਡਾ ਤੁਅੱਜਬ ਆਵੇ ਯਾਰੋ ਵੇਖ ਉਹਦੀ ਵਡਿਆਈ।"

ਤੇ ਇਹ ਮਜ਼ਮੂਨ ਬੰਨ੍ਹਣ ਦੀ ਅਟਕਲ ਜਗਦੀਸ਼ ਸਿੰਘ ਵਰਿਆਮ ਨੂੰ ਵੀ ਹੈ। ਇਸੇ ਲਈ ਆਸ ਕਰਦੇ ਹਾਂ ਕਿ ਉਮਰ ਦੇ ਬਾਕੀ ਪੰਧ ਦੀ ਬਾਤ ਜਦੋਂ ਉਹ ਪਾਏਗਾ ਤਾਂ ਹੋਰ ਸ਼ਾਹਕਾਰ ਪ੍ਰਗਟ ਹੋਣਗੇ। ਯੁੱਗ ਚੇਤਨਾ ਨਾਲ ਲੈਸ ਇਹ ਅੱਖਰ ਕਿੰਨਿਆਂ ਮੱਥਿਆਂ ਦੀ ਰੌਸ਼ਨੀ ਬਣਨ ਗੇ ਅਤੇ ਕਿੰਨਿਆਂ ਥੱਕਿਆਂ ਟੁੱਟਿਆਂ, ਸਾਹ ਸਤ ਹੀਣਾਂ ਨੂੰ ਮੁੜ ਪੈਂਡੇ ਪੈਣ ਦਾ ਬਲ ਬਖਸ਼ਣਗੇ। ਹਰ ਨਰੋਈ ਸੋਚ ਅਤੇ ਸੱਜਰੇ ਦਿਨ ਦਾ ਸਵਾਗਤ ਕਰਨਾ ਬਣਦਾ ਹੈ। 'ਵਰਿਆਮ' ਇਹੋ ਕੰਮ ਆਪਣੀ ਕਲਮ ਨਾਲ ਕਰੀ ਜਾ ਰਿਹਾ ਹੈ, ਰਾਹ ਦੀਆਂ ਮੁਸ਼ਕਿਲਾਂ ਤੋਂ ਬੇਧਿਆਨ, ਬੇਨਿਆਜ਼, ਤੁਰਦੇ ਪੈਰਾਂ ਦੀ ਬਾਤ ਹੀ ਸੁਣਨ ਵਾਲੇ ਕੰਨਾਂ ਨੂੰ ਸਕੂਨ ਬਖਸ਼ਦੀ ਹੈ। ਜਗਦੀਸ਼ ਸਿੰਘ ਦਾ ਜੀਵਨ-ਦਰਸ਼ਨ ਇਕ ਗਤੀ ਸ਼ੀਲ ਵਿਅਕਤੀਤਵ ਦੇ ਗਿਰਦ ਹੀ ਘੁੰਮਦਾ ਹੈ। ਇਹੋ ਉਸਦੀ ਸੀਮਾ ਹੈ ਤੇ ਇਹੋ ਉਸ ਦੀ ਪ੍ਰਾਪਤੀ।

—*ਕਰੀਵਾਲਾ (ਸਿਰਸਾ)*
*੧੨੫੦੭੫*

ਫੁੱਟ ਨੋਟ

1. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੧੫
2. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੨੧
3. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੪੦
4. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੪੬
5. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੭੬
6. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੭੨
7. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੮੦
8. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੯੬
9. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੧੧੫
10. ਖਿੱਲਰੇ ਪੱਤਰੇ—੨੦੦੫ ਈ. , ਜਲੰਧਰ, ਸਫਾ ੧੨੦

ਲਲਿਤ ਨਿਬੰਧ

# ਭੈਅ ਤੋਂ ਮੁਕਤੀ ਪ੍ਰਾਪਤ ਕਰੋ !

—*ਮਹਿਮਾ ਸਿੰਘ ਹਲਵਾਰਵੀ*

ਨੌਵੇਂ ਪਾਤਸ਼ਾਹ ਦੇ ਬਚਨ ਹਨ : 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥' ਕੋਈ ਵੀ ਸੂਝਵਾਨ ਵਿਅਕਤੀ ਇਨ੍ਹਾਂ ਸ਼ਬਦਾਂ ਦੇ ਅਰਥਾਂ ਦੀ ਗਹਿਰਾਈ ਨੂੰ ਸਮਝ ਕੇ ਭੈਅ ਮੁਕਤ ਹੋ ਸਕਦਾ ਹੈ। ਫਿਰ ਵੀ ਇਥੇ ਮੈਂ ਕੁਝ ਹੋਰ ਗੱਲਾਂ ਵੀ ਭੈਅ ਦੇ ਕਾਰਨ ਅਤੇ ਮੁਕਤ ਹੋਣ ਬਾਰੇ ਕਰ ਰਿਹਾ ਹਾਂ; ਕਿਉਂਕਿ ਹਰ ਕਿਸੇ ਦੀ ਫ਼ਿਲਾਸਫ਼ੀ ਹਰ ਸ਼ਾਬਦਿਕ ਖੇਤਰ ਲਈ ਕੁਝ ਅਲੱਗ ਅਤੇ ਬਹੁਕੋਨੀ, ਬਹੁਦਿਸ਼ਾਵੀ ਵੀ ਹੁੰਦੀ ਹੈ।

ਦਰਅਸਲ ਭੈਅ ਦਾ ਸਭ ਤੋਂ ਵੱਡਾ ਕਾਰਨ ਮੋਹ-ਗ੍ਰਸਤ ਹੋਣਾ ਹੁੰਦਾ ਹੈ। ਅਸੀਂ ਛੋਟੀ ਕੀਤਿਆਂ ਐਨਾ ਕੁ ਵੀ ਨਹੀਂ ਸਮਝ ਸਕਦੇ ਕਿ ਇਥੇ ਇਕੱਲੇ ਹੀ ਆਏ ਹਾਂ ਅਤੇ ਇਕੱਲੇ ਹੀ ਜਾਵਾਂਗੇ। ਆਪਣੇ ਆਪੇ ਤੋਂ ਬਿਨਾਂ ਹੋਰ ਕੁਝ ਵੀ ਨਾਲ ਨਹੀਂ ਜਾਣ ਵਾਲਾ। ਆਪੇ ਨਾਲ ਜੁੜੇ ਕਰਮਾਂ ਦਾ ਅਸਰ ਜ਼ਰੂਰ ਨਾਲ ਜਾਵੇਗਾ।

ਚਾਣਕੀਜ ਨੇ ਇਕ ਥਾਂ ਕਿਹਾ ਹੈ : 'ਜਿਵੇਂ ਕਿਸੇ ਵਿਸ਼ਾਲ ਰੁੱਖ 'ਤੇ ਰਾਤ ਕੱਟਣ ਲਈ ਬਹੁਤ ਸਾਰੇ ਪੰਛੀ ਆ ਬੈਠਦੇ ਹਨ ਅਤੇ ਸੁਬਹ ਹੋਣ 'ਤੇ ਆਪੋ ਆਪਣੀਆਂ ਦਿਸ਼ਾਵਾਂ ਨੂੰ ਉੱਡ ਜਾਂਦੇ ਹਾਂ।' ਭਾਵ-ਅਰਥ ਇਹੋ ਹੈ ਕਿ ਬਹੁਤੇ ਮੋਹ-ਗ੍ਰਸਤ ਨਹੀਂ ਹੋਣਾ ਚਾਹੀਦਾ।

ਸਾਨੂੰ ਭੈਅ ਰਹਿੰਦਾ ਹੈ ਕਿ ਪ੍ਰਸਥਿਤੀਆਂ ਸਾਡੇ ਖਿਲਾਫ ਬਦਲ ਸਕਦੀਆਂ ਹਨ। ਕੋਈ ਰਿਸ਼ਤੇਦਾਰ ਜਾਂ ਨਜ਼ਦੀਕੀ ਮਰ ਸਕਦਾ ਹੈ। ਦੀਵਾਲਾ ਨਿਕਲ ਸਕਦਾ ਹੈ। ਅਜਿਹਾ ਭੈਆ ਦਾ ਬੋਝ ਸਾਡੇ ਵਿਕਾਸ ਵਿਚ ਰੁਕਾਵਟ ਬਣਦਾ ਹੈ। ਜੇ ਅਸੀਂ ਆਪਣੇ ਆਲੇ-ਦੁਆਲੇ ਗੌਹ ਨਾਲ ਵੇਖੀਏ ਤਾਂ ਵੇਖ ਸਕਦੇ ਹਾਂ ਕਿ ਮਨੁੱਖ ਹਜ਼ਾਰਾਂ ਤਰ੍ਹਾਂ ਦੀਆਂ ਸਮਾਜਿਕ ਤੇ ਰਾਜਨੀਤਕ ਪ੍ਰਸਥਿਤੀਆਂ ਅਤੇ ਜਲਵਾਯੂ, ਭੂਗੋਲਿਕ ਪ੍ਰਸਥਿਤੀਆਂ, ਧਾਰਮਿਕ ਪ੍ਰਸਥਿਤੀਆਂ ਵਿਚ ਹਰ ਤਰ੍ਹਾਂ ਆਪਣੇ ਆਪ ਨੂੰ ਐਡਜਸਟ ਕਰ ਲੈਂਦਾ ਹੈ। ਇੰਜ ਉਹ ਸਦੀਆਂ ਤੋਂ ਜੀ ਰਿਹਾ ਹੈ। ਬਹੁਤੀ ਵਾਰੀ ਸਾਡਾ ਮਨ ਇਸ ਲਈ ਥੋੜਜ਼ਦਾ ਹੋ ਜਾਂਦਾ ਹੈ ਕਿ ਉਹਨੂੰ ਕਿਸੇ ਜੀਵਨ ਅਸਲੀਅਤ ਦੀ ਸਾਰ ਨਹੀਂ ਹੁੰਦੀ।

ਨਿਰਭੈਅ ਹੋਣ ਲਈ ਸਭ ਤੋਂ ਜ਼ਰੂਰੀ ਚੀਜ਼ ਹੈ— ਜੀਵਨ ਦੀ ਅਸਲੀਅਤ ਤੋਂ ਜਾਣੂ ਹੋਣਾ, ਆਪਣੇ ਆਪੇ ਪ੍ਰਤੀ ਜਾਗਰੂਕ ਹੋਣਾ। ਇਸੇ ਲਈ ਅਗਿਆਨ ਨੂੰ ਸਭ ਤੋਂ ਵੱਡਾ ਰੋਗ ਕਿਹਾ ਗਿਆ ਹੈ। ਸੱਚੇ ਗਿਆਨ ਦੇ ਨਾਲ ਹੀ ਮਨ ਤਾਕਤਵਰ ਬਣਦਾ ਹੈ। ਇਸ ਧਰਤੀ 'ਤੇ ਅਜੇਹੇ ਵੀ ਯੋਧੇ ਮਨੁੱਖ ਹੋਏ ਹਨ ਜੋ ਕਿਸੇ ਵੀ ਤਰ੍ਹਾਂ ਦੀਆਂ ਪ੍ਰਸਥਿਤੀਆਂ ਵਿਚ ਕਦੇ ਭੈਅ-ਭੀਤ ਨਹੀਂ ਹੋਏ ਸਨ। ਅਜਿਹੇ ਸੂਰਬੀਰ ਮਨੁੱਖ ਜੋ ਹੱਕ-ਸੱਚ ਲਈ ਪੁਰਜਾ-ਪੁਰਜਾ ਕੱਟ ਮਰੇ, ਕਿੰਝ ਕਰ ਸਕੇ ਉਹ ਇਸ ਤਰ੍ਹਾਂ?

ਕਿਉਂਕਿ ਉਹ ਇਸ ਨਾਸ਼ਵਾਨ ਜੀਵਨ ਦੀ ਅਸਲੀਅਤ ਨੂੰ ਸਮਝ ਚੁੱਕੇ ਸਨ। ਇਸ ਤਰ੍ਹਾਂ ਦੇ ਸੱਚੇ ਗਿਆਨ ਦੀ ਪ੍ਰਾਪਤੀ ਸੁਕਰਾਤ ਵਰਗੇ ਫ਼ਿਲਾਸਫ਼ਰਾਂ ਈਸਾ ਮਸੀਹ ਅਤੇ ਗੁਰੂ ਨਾਨਕ ਵਰਗੇ ਪੈਗ਼ੰਬਰਾਂ ਅਤੇ ਹੋਰ ਵੀ ਸੰਪੂਰਨ ਗੁਰਮੁਖਾਂ ਨੂੰ ਅਕਸਰ ਪ੍ਰਾਪਤ ਹੁੰਦੀ ਰਹੀ ਹੈ। ਜੀਵਨ ਵਿਚ ਹੱਕ-ਸੱਚ ਦੇ ਦ੍ਰਿਸ਼ਟੀਕੋਣ ਨੂੰ ਅਪਣਾਏ ਬਿਨਾਂ, ਮੋਹ ਦੇ ਤਿਆਗ ਬਿਨਾਂ ਨਿਰਭਉ ਨਿਰਵੈਰ ਨਹੀਂ ਹੋਇਆ ਜਾ ਸਕਦਾ ਅਤੇ ਨਿਰਭਉ ਨਿਰਵੈਰ ਹੋ ਕੇ ਹੀ ਪੂਰੀ ਤਰ੍ਹਾਂ ਹਰ ਤਰ੍ਹਾਂ ਦੇ ਭੈਅ ਤੋਂ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਸਾਨੂੰ ਸੋਚਣਾ ਚਾਹੀਦਾ ਹੈ ਕਿ ਬਥੇਰਾ ਕੁਝ ਹੋਣ ਦੇ ਬਾਵਜੂਦ ਮਨੁੱਖੀ ਨਸਲ ਨੇ ਹਾਰਨਾ ਨਹੀਂ ਸਿੱਖਿਆ। ਕੱਲ੍ਹ ਵੀ ਹਰ ਤਰ੍ਹਾਂ ਦੇ ਔਖੇ ਹਾਲਾਤ ਦੇ ਬਾਵਜੂਦ ਮਨੁੱਖ ਜ਼ਿੰਦਾਦਿਲੀ ਨਾਲ ਜੀਵਿਆ ਹੈ ਅਤੇ ਅੱਜ ਵੀ ਜੀ ਰਿਹਾ ਹੈ ਅਤੇ ਕੱਲ੍ਹ ਵੀ ਜਿਉਂਦਾ ਰਹੇਗਾ। ਲੋੜ ਆਪਣੇ ਮਨ ਨੂੰ ਜੁਝਾਰੂ ਬਣਾਉਣ ਦੀ ਹੈ। ਜੋ ਸਹੀ ਅਰਥਾਂ ਵਿਚ ਯੋਧੇ ਹੁੰਦੇ ਹਨ ਉਹ ਕਦੇ ਨਹੀਂ ਹਾਰਦੇ। ਕੁਝ ਇਸੇ ਤਰ੍ਹਾਂ ਦਾ ਸੁਨੇਹਾ ਸੰਸਾਰ ਪ੍ਰਸਿੱਧ ਨਾਵਲ 'ਬੁੱਢਾ ਤੇ ਸਮੁੰਦਰ' ਦੇ ਲੇਖਕ ਅਰਨੈਸਟ ਹੈਮਿੰਗਵੇ ਨੇ ਆਪਣੇ ਜੁਝਾਰੂ ਬੁੱਢੇ ਪਾਤਰ ਰਾਹੀਂ ਮਨੁੱਖਤਾ ਨੂੰ ਦਿੱਤਾ ਹੈ ਕਿ 'ਕਿਸੇ ਵੀ ਯੋਧੇ ਮਨੁੱਖ ਨੂੰ ਮਿਟਾਇਆ ਤਾਂ ਜਾ ਸਕਦਾ, ਪਰ ਹਰਾਇਆ ਨਹੀਂ ਜਾ ਸਕਦਾ।"

# ਕੂਕਾ ਇਤਿਹਾਸ ਦੇ ਪ੍ਰਮਾਣਕ ਪੱਤਰੇ

ਮਲੇਰ ਕੋਟਲੇ ਦੇ ਸ਼ਹੀਦਾਂ ਦੀ ਸੋਧੀ ਹੋਈ ਸੂਚੀ, ਸਤਿਜੁਗ ੨੦੦੫ ਬਸੰਤ ਨੰਬਰ ਵਿਚ ਸੂਬਾ ਸੁਰਿੰਦਰ ਕੌਰ ਖਰਲ ਦੇ ਲੇਖ-"ਨਾਮਧਾਰੀ ਸ਼ਹੀਦ" ਹੇਠ ਪੰਨਾ ੬੪-੬੫ ਤੇ ਛਪੀ ਹੀ ਸੀ। ਪਰ ਪੰਨਾ ੧੨੫-੨੬-੨੭ ਤੇ ਮੁੜ ਸ਼ਹੀਦਾਂ ਦੀ ਸੂਚੀ ਸੰਪਾਦਕ ਵੱਲੋਂ ਛਾਪੀ ਗਈ। ਵਰਿਆਮ ਦੇ ਅਗਸਤ ਅੰਕ ਵਿਚ ਪ੍ਰੋ. ਮਾਲਵਿੰਦਰ ਜੀਤ ਸਿੰਘ ਵੜੈਚ ਦੇ ਖੋਜੀ ਲੇਖ "ਮਾਲੇਰਕੋਟਲਾ ਵਿਚ ਤੋਪਾਂ ਨਾਲ ਉਡਾਏ ਗਏ ਨਾਮਧਾਰੀ ਸ਼ਹੀਦਾਂ ਦੀ ਸੂਚੀ ਪਹਿਲੀ ਵਾਰੀ ਸਾਹਮਣੇ ਆਈ" ਵਿਚ ਪੰਨਾ ੨੩-੨੪ ਤੇ ਦਰਜ ਹੋਈ ਹੈ।

ਸੂਬਾ ਖਰਲ ਦੀ ਮਿਹਨਤ ਤੇ ਖੋਜ ਮਿਹਨਤ ਭਰਪੂਰ ਸੀ ਅਤੇ ਉਨ੍ਹਾਂ ਨੇ ਪਹਿਲੀ ਵਾਰੀ ਸੋਧੀ ਸੂਚੀ ਦੇਣ ਦਾ ਉਪਰਾਲਾ ਕੀਤਾ ਸੀ। ਉਸ ਸੂਚੀ ਦੀ ਸਭ ਤੋਂ ਵੱਡੀ ਕਮਜ਼ੋਰੀ ਇਹ ਸੀ ਕਿ ਸੁਰਿੰਦਰ ਕੌਰ ਜੀ ਨੇ ਪੱਤੇ ਦੇਣ ਲੱਗਿਆਂ ਨਵੇਂ ਜ਼ਿਲ੍ਹੇ ਵਗੈਰਾ ਦੇ ਦਿੱਤੇ ਅਤੇ ਬਹੁਤਾ ਮਾਮਲਾ ਗੜਬੜਾ ਗਿਆ। ਚਾਹੀਦਾ ਸੀ ਪੁਰਾਣੀ ਜ਼ਿਲ੍ਹਾ ਬਣਤਰ ਦੀ ਸੂਚਨਾ ਨਾਲ ਹੀ ਦਰਜ ਕੀਤੀ ਜਾਂਦੀ- ਪਰ ਆਖਿਰ ਇਹ ਮਸਲਾ ੧੩੦ ਸਾਲਾ ਪੁਰਾਣਾ ਸੀ ਅਤੇ ਸ਼ਹੀਦਾਂ ਦੇ ਖਾਨਦਾਨਾਂ ਦੀ ਚੌਥੀ ਪੀੜੀ ਨਾਲ ਹੀ ਮੁਲਾਕਾਤ ਹੋਈ ਹੋਵੇਗੀ। ਅਜਿਹੇ ਸ਼ਹੀਦ ਵੀ ਹੋਣਗੇ ਜਿੰਨ੍ਹਾਂ ਦੀ ਵੰਸ਼ ਵੇਲ ਵੀ ਸ਼ਾਇਦ ਨਾ ਮਿਲੀ ਹੋਵੇ।

ਪ੍ਰੋ. ਵੜੈਚ ਜੀ ਨੇ ਨਾਹਰ ਸਿੰਘ ਕਿਰਪਾਲ ਸਿੰਘ, ਜਸਵਿੰਦਰ ਸਿੰਘ ਦੀ ਲੜੀ ਵਿਚ ਤੀਜਾ ਖੋਜੀ ਸਿਰਨਾਵਾਂ ਲੈ ਲਿਆ ਹੈ, ਜਿਨ੍ਹਾਂ ਨੇ ਕੂਕਾ ਲਹਿਰ ਦੇ ਇਤਿਹਾਸ ਨੂੰ ਅੰਗਰੇਜ਼ੀ ਰਾਜ ਤੇ ਰਿਆਸਤੀ ਰਾਜ ਦੇ ਦਸਤਾਵੇਜ਼ਾਂ ਦੇ ਆਧਾਰ ਦੇ ਨਵੀਂ ਦਿਸ਼ਾ ਤੇ ਦਸ਼ਾ ਦਿੱਤੀ ਹੈ। ਆਸ ਹੈ ਵੜੈਚ ਜੀ ਵੱਲੋਂ ਸਿੱਖ ਇਤਿਹਾਸ ਨਾਲ ਜੁੜੇ ਹੋਰ ਅਨੇਕਾਂ ਹਕੀਕਤਾਂ ਦੀ ਪੁਣਛਾਣ ਕਰਨ ਲਈ ਪਟਿਆਲਵੀ ਰਿਕਾਰਡ ਬੋਰਿਆਂ ਦੀ ਘੋਖ ਜਾਰੀ ਰਹੇਗੀ।

ਪ੍ਰੋ. ਵੜੈਚ ਜੀ ਨੇ ਇਕ ਹੈਰਾਨੀ ਕੁੰਨ ਹਕੀਕਤ ਦੱਸੀ ਹੈ ਕਿ "੧੮ ਜਨਵਰੀ ਨੂੰ ਸ਼ਹੀਦ ਹੋਣ ਵਾਲੇ ੧੬ ਸ਼ਹੀਦਾਂ ਵਿਚੋਂ ਇਸ ਸੂਚੀ ਵਿਚ ੧੪ ਨਾਮ ਹੀ ਮਿਲਦੇ ਹਨ ਅਤੇ ਦੋ- ਹਾਕਮ ਸਿੰਘ ਝਬਾਲ ਅਤੇ ਵਰਿਆਮ ਸਿੰਘ ਛੰਨਾ ਦੇ ਨਾਮ ਨਹੀਂ ਮਿਲਦੇ।" ਇਸ ਸੂਚੀ ਵਿਚ ਜੋ ਗੁਲਾਬ ਸਿੰਘ ਅੰਮ੍ਰਿਤਸਰ (੨੫) ਅਤੇ ਵਰਿਆਮ ਸਿੰਘ ਜ਼ਿਲ੍ਹਾ ਅੰਬਾਲਾ (੪੫) ਹੀ ਮੰਨੇ ਜਾ ਸਕਦੇ ਹਨ। ਅੰਗ੍ਰੇਜ਼ੀ ਦਸਤਾਵੇਜ਼ਾਂ ਤੋਂ ਪਹਿਲਾਂ ਉਰਦੂ ਵਿਚ ਸੂਚੀਆਂ ਬਣੀਆਂ ਹੋਣ ਫੇਰ ਅੰਗ੍ਰੇਜ਼ੀ ਕਲਮ ਜਾਂ ਟਾਈਪ ਚੜ੍ਹੀਆਂ ਹੋਣ-ਓਥੇ ਕਿਹੜਾ ਕਿਸੇ ਨੂੰ ਦਰਦ ਸੀ ਜਾਂ ਪਰਿਵਾਰ ਨੂੰ ਮੁਆਵਜ਼ਾ ਦੇਣਾ ਸੀ। ਅੰਗਰੇਜ਼ਾਂ ਲਈ ਬਾਗੀ ਤਾਂ ਉਨ੍ਹਾਂ ਭੇਡਾਂ-ਬੱਕਰੀਆਂ ਨਾਲੋਂ ਵੀ ਹੌਲੇ ਸਨ, ਜਿਨ੍ਹਾਂ ਦਾ ਮਾਸ ਉਹ ਖਾ ਰਹੇ ਸਨ। ਵੜੈਚ ਜੀ ਨੂੰ ਇਹੋ ਬੇਨਤੀ ਕੀਤੀ ਜਾ ਸਕਦੀ ਹੈ ਕਿ ਉਰਦੂ ਲਿਖਤ ਨੂੰ ਪੁਰਾਨੇ ਅਰਜ਼ੀ ਨਵੀਸਾਂ ਤੇ ਮੁਨਸ਼ੀਆਂ ਤੋਂ ਪੜ੍ਹਾ ਕੇ ਸੋਧ ਦਾ ਉਪਰਾਲਾ ਕਰ ਲੈਣ। ਵੈਸੇ ਅਸਲ ਲਿਖਤ ਦੀ ਸਕੈਨਿੰਗ ਕਰਾ ਕੇ ਲਿਖਤ ਨੂੰ ਐਨਲਾਰਜ ਵੀ ਕਰਾਇਆ ਜਾ ਸਕਦਾ ਹੈ ਜਿਸ ਨਾਲ ਸ਼ਿਕਸਤਿਆਂ ਨੂੰ ਸ਼ੁੱਧ ਕਲਮੀ ਰੂਪ ਦੇਣਾ ਸੌਖਾ ਹੋਵੇਗਾ।

ਵੜੈਚ ਜੀ ਦੀ ਦਸਤਾਵੇਜ਼ੀ ਸੂਚੀ ਅਤੇ ਖਰਲ ਜੀ ਦੀ ਖੋਜ ਸੂਚੀ ਵਿਚ ਹੇਠ ਦਰਜ ਸਮਾਨਤਾਵਾਂ ਤੇ ਅਸਮਾਨਤਾਵਾਂ ਨਜ਼ਰ ਆਈਆਂ ਹਨ।

**(ੳ) ਸਮਾਨਤਾਵਾਂ—ਪਹਿਲਾ ਅੰਕ ਵੜੈਚ ਸੂਚੀ ਦਾ ਹੈ ਬ੍ਰੈਕਟ ਵਿਚ ਖਰਲ ਸੂਚੀ ਦਾ ਹੈ—**

੧(੧), ੨(੨), ੫(੩੪), ੬(੧੩), ੮(੬੨), ੯(੧੪), ੧੦(੧੫), ੧੧(੧੭), ੧੯(੫੯), ੨੦(੩੫), ੨੬(੫੭), ੩੮(੫੧), ੪੧(੧੧), ੪੭(੨੯), ੪੯(੩੯), ੫੦(੫੩), ੫੨(੯), ੫੫(੫੫), ੫੬(੬੩), ੫੭(੩੬), ੫੮(੫੬), ੬੦(੬੪), ੬੧(੬੫), ੬੨(੪੭), ੬੮(੨੩) ਅਤੇ ਦੋ ਮਾਤਾਵਾਂ ਦੇ ਨਾਮ ਤਾਂ ਮਿਲਦੇ ਹੀ ਹਨ ਜੋ ਸ਼ਹੀਦ ਨਹੀਂ ਸਨ ਹੋਈਆਂ ਪਰ ਕੈਦ ਹੋਈਆਂ ਸਨ-੨੫

(ਅ) ਐਡਰੈਸ ਦੇ ਅਧੂਰੇਪਣ ਨਾਲ ਵੀ ਰਲਦੇ ਨਾਮ:

੯(੧੪), ੧੩(੫੦), ੧੫(੩੧), ੧੬(੨੧), ੧੮(੨੬), ੨੧(੭), ੨੨(੫੪), ੨੭(੦੩), ੨੮ (੪੬), ੩੦(੮), ੩੪(੨੫), ੩੭(੩੩), ੪੦(੪੪), ੪੨(੧੦), ੪੪(੨੬), ੪੫ (੫੨), ੫੯(੪੨), ੬੩(੪੧), -੧੮

(ੲ) ਅੱਖਰ ਜੋੜਾਂ ਦੇ ਸ਼ਿੱਕਤਿਆਂ ਕਾਰਣ ਸੰਭਾਵਿਤ ਮਿਲਦੇ ਨਾਮ—

੧. ੩ ਸਿਥੀ ? (੧੬) ਬੇਲਾ ਸਿੰਘ। ੨. ੪ ਕਾਹਨ ਸਿੰਘ (੩੭) ਸੁਹੇਲ ਸਿੰਘ-ਪਿੰਡ ਰਲਦਾ ਹੈ। ੩. ੧੨ ਖਜਾਨ

ਸਿੰਘ (੪੯) ਨਿਧਾਨ ਸਿੰਘ ਇਲਾਕਾ ਰਲਦਾ ਹੈ। ੪. ੨੩ ਬਸੰਤ ਸਿੰਘ (੭) ਸੁਜਾਨ ਸਿੰਘ-ਵੜੈਚ ਦੀ ਸੂਚੀ ਵਿਚ ਬਸੰਤ ਸਿੰਘ ਦੇ ਪਿਤਾ ਦਾ ਨਾਮ ਸੁਜਾਨ ਸਿੰਘ ਹੈ। ੫. ੨੫ ਗੁਲਾਬ ਸਿੰਘ ਅਮ੍ਰਿਤਸਰ (੬੬) ਹਾਕਮ ਸਿੰਘ ਅਮ੍ਰਿਤਸਰ-ਇਸ ਨਗਰ ਦਾ ਇਕੋ ਸ਼ਹੀਦ ਸੀ। ੬. ੨੯ ਖਜ਼ਾਨ ਸਿੰਘ (੪੩) ਧਿਆਨ ਸਿੰਘ-ਪਿਤਾ ਦਾ ਨਾਮ ਰਲਦਾ ਹੈ। ੭. ੩੩ ਗੁਰਮੁਖ ਸਿੰਘ (੪੫) ਗੁੱਜਰ ਸਿੰਘ-ਨਾਮ ਦੀ ਨੇੜਦਾ ਉਰਦੂ ਅਸਪਸ਼ਟਤਾ ਵੀ ਹੋ ਸਕਦੀ ਹੈ। ੮. ੩੫ ਰੂਪ ਸਿੰਘ (੪) ਭੂਪ ਸਿੰਘ-ਨਾਂ ਦੀ ਨੇੜਤਾ ਤੇ ਪਿੰਡ ਦਿਆਲਗੜ ਰਲਦਾ ਹੈ। ੯. ੫੩ ਬਖਸ਼ਾ ਸਿੰਘ (੩੮) ਪਰਸਾ ਸਿੰਘ-ਨਾਮ ਦੀ ਨੇੜਤਾ ਤੇ ਸਰਸਾ ਗੁਰੂਸਰ ਦੀ ਸਾਂਝ ਹੈ। ੧੦. ੫੪ ਚੜਤ ਸਿੰਘ (੧੮) ਖੜਗ ਸਿੰਘ-ਨਾਮ ਤੇ ਇਲਾਕੇ ਦੀ ਨੇੜਤਾ। ੧੧. ੬੬ ਸੱਦਾ ਸਿੰਘ (੬੦) ਸੇਠਾ ਸਿੰਘ ਨਾਮ ਦੀ ਨੇੜਤਾ ੧੨. ੭ ਜੋਗਾ ਸਿੰਘ (੨੪) ਜੈਮਲ ਸਿੰਘ-ਨਾਮ ਰਲਦਾ ਹੈ। ਕੁਲ ੧੨।

**(ਸ) ਅੱਡਰਾਪਨ—ਵੜੈਚ ਜੀ ਦੀ ਸੂਚੀ ਦੇ ਨਾਮ:**

੨੪ ਨਿਹਾਲ ਸਿੰਘ, ੩੨ ਵਜੀਰ ਸਿੰਘ, ੩੬ ਵਸਾਵਾ ਸਿੰਘ, ੩੯ ਰੂਪ ਸਿੰਘ, ੪੩ ਦਸੌਂਦਾ ਸਿੰਘ, ੫੧ ਸੱਦਾ ਸਿੰਘ, ੭ ਸੱਦਾ ਸਿੰਘ, ੬੪ ਚੜਤ ਸਿੰਘ, ੬੫ ਰੂੜ ਸਿੰਘ, ੬੭ ਜਬਰ ਸਿੰਘ-ਦਸ।

**(ਹ) ਖਰਲ ਜੀ ਦੀ ਸੂਚੀ ਦੇ ਨਾਮ ਜੋ ਵੜੈਚ ਦੀ ਸੂਚੀ ਨਾਲੋਂ ਅੱਡਰੇ ਹਨ:**

(੫) ਅਤਰ ਸਿੰਘ (੬) ਫਤਹਿ ਸਿੰਘ, (੧੨) ਹੀਰਾ ਸਿੰਘ (੧੯) ਨਰੈਣ ਸਿੰਘ, (੨੮) ਖੜਕ ਸਿੰਘ (੩੦) ਧਿਆਨ ਸਿੰਘ (੩੨) ਸ਼ੇਰ ਸਿੰਘ (੪੦) ਪ੍ਰੇਮ ਸਿੰਘ, (੪੮) ਕਿਸ਼ਨ ਸਿੰਘ, (੬੧) ਹੀਰਾ ਸਿੰਘ - ਦਸ

ਇਸ ਤਰ੍ਹਾਂ ਕੇਵਲ ਦਸ ਨਾਮਾਂ ਬਾਰੇ ਖੋਜ ਇਹੋ ਕਰਨੀ ਹੈ ਕਿ ਪੁਰਾਣੇ ਉਰਦੂ ਨੂੰ ਪੁਰਾਣੇ ਅਰਜੀਨਵੀਸਾਂ ਤੋਂ ਪੜ੍ਹਾ ਕੇ ਜੋ ਸੋਧ ਹੋਵੇ ਕਰ ਲਈ ਜਾਵੇ। ਖਰਲ ਜੀ ਜੇਕਰ ਜ਼ਰੂਰੀ ਸਮਝਣ ਤਾਂ ਮੁੜ ਤਸਦੀਕੀ ਲਈ ਸਮਾਂ ਲੈ ਸਕਦੀ ਹੈ ਅਤੇ ਦਸਤਾਵੇਜ਼ੀ ਪ੍ਰਮਾਣਿਕਤਾ ਨਾਲ ਵੀ ਕੁਝ ਪਰਿਵਾਰਾਂ ਜਾਂ ਵੰਸਵੇਲਾ ਦੀ ਤਸਦੀਕ ਉਨ੍ਹਾਂ ਦੀ ਖੋਜ ਨਾਲ ਜੁੜੀ ਕਿਸੇ ਪੁਸਤਕ ਲਈ ਵੀ ਜ਼ਰੂਰੀ ਹੋਵੇ।

ਨਾਮਧਾਰੀ ਇਤਿਹਾਸਕਾਰਾਂ ਨੂੰ ਸਿੰਘ ਸਭਾ ਨਾਲ ਜੁੜੇ ਉਹ ਸਾਰੇ ਦਸਤਾਵੇਜ਼ਾਂ ਨੂੰ ਵੀ ਪ੍ਰਕਾਸ਼ਿਤ ਕਰਨ ਦਾ ਉੱਦਮ ਕਰਨਾ ਚਾਹੀਦਾ ਹੈ ਜਿਨ੍ਹਾ ਅਨੁਸਾਰ ਸਿੰਘ ਸਭਾ ਦੇ ਕਾਰਜਕਲਾਪ-੨ ਅੰਗਰੇਜ਼ ਪ੍ਰਸਤੀ, ੩. ਕੂਕਾ ਵਿਰੋਧ ਪ੍ਰਗਟ ਹੋਵੇ। ਯੂਨੀਵਰਸਿਟੀਆਂ ਨਾਲ ਜੁੜੇ ਅਖੌਤੀ ਵਿਦਵਾਨ, ਕੁਰਸੀ-ਮਦ ਨਾਲ ਜੋ ਕੱਚਾ ਪੱਕਾ ਸੋਚਦੇ ਹਨ ਜਾਂ ਲਿਖਦੇ ਹਨ ਆਪਣੇ ਵਸੀਲਿਆਂ ਨਾਲ ਛੱਪਵਾ ਕੇ ਗੋਇਬਲਜ਼ ਟਰੁੱਥ (ਇਕ ਝੂਠ ਨੂੰ ਸੌ ਵਾਰੀ ਆਖੋ ਤਾਂ ਸੱਚ ਬਣ ਜਾਂਦਾ ਹੈ-ਗੋਬਿਲਜ਼-ਹਿਟਲਰ ਦਾ ਪ੍ਰਚਾਰ ਮੰਤ੍ਰੀ) ਨੂੰ ਜਾਮਾ ਪੁਆ ਰਹੇ ਹਨ। ਅੱਜ ਸਮੇ ਦੀ ਲੋੜ ਹੈ ਕਿ ੧੮੭੨ ਤੋਂ ੧੯੪੭ ਵਿਚਲੀ ਮੁਖ ਧਾਰਾ ਦੀ ਸੰਸਥਾਵਾਂ ਦਾ ਅੰਗਰੇਜ਼ ਪ੍ਰਸਤ ਚੇਹਰਾ ਬੇਨਕਾਬ ਕੀਤਾ ਜਾਵੇ।

ਅਜਿਹਾ ਕਰਨਾ ਵੀ ਸ਼ਹੀਦਾਂ ਲਈ ਸੱਚੀ ਸ਼ਰਧਾਂਜਲੀ ਹੋਵੇਗਾ। ਮਲੇਰ ਕੋਟਲੇ ਦੇ ਸ਼ਹੀਦਾਂ ਦਾ ਸੁਨਹਿਰੀ ਇਤਿਹਾਸ ਕੂਕਾ ਲਹਿਰ ਦਾ ਇਕ ਸਿਖਰ ਹੈ, ਜਿਸ ਦੀ ਵਰਤੋਂ ੧੯ਵੀਂ ਸਦੀ ਦੇ ਸਿੱਖੀ ਇਤਿਹਾਸ ਦੀ ਅੰਗਰੇਜ਼ ਪ੍ਰਸਤੀ ਦਾ ਕਲੰਕ ਧੋਣ ਲਈ ਮੁੱਖ ਧਾਰਾ ਦੇ ਇਤਿਹਾਸਕਾਰਾਂ ਨੂੰ ਕਰਨਾ ਹੀ ਪੈਂਦਾ ਹੈ। ਹੁਣ ਸਮਾਂ ਆ ਗਿਆ ਹੈ ਕਿ ਕੂਕਾ ਲਹਿਰ ਦੇ ਵਿਰੋਧ ਨਾਲ ਜੁੜੇ ਸਾਰੇ ਦਸਤਾਵੇਜ਼ ਪ੍ਰਕਾਸ਼ਿਤ ਕੀਤੇ ਜਾਣ ਤੇ ਨੀਰ ਖੀਰ ਦਾ ਵਿਵੇਕ ਪ੍ਰਗਟ ਹੋਵੇ।

ਬਸੰਤ ਅੰਕ ੨੦੦੫ ਵਿਚ ਲੇਖ "ਚਿਤਰਕਾਰੀ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਅਕਸ"—ਅਨੁਸਾਰ ਪ੍ਰਾਪਤ ਸਾਰੇ ਚਿੱਤਰਾਂ ਦੀ ਸਕੈਨਿੰਗ ਕਰਾ ਕੇ ਪ੍ਰਕਾਸ਼ਿਤ ਕੀਤੇ ਜਾਣ ਨਾਲ ਸ਼ਰਧਾਲੂਆਂ ਨੂੰ ਸੁੱਖ ਹੀ ਮਿਲੇਗਾ। ਭਾਰਤ ਜਾਂ ਰੰਗੂਨ ਵਿਚ ਕੈਮਰੇ ਨਾਲ ਖਿੱਚੀ ਫੋਟੋ ਪ੍ਰਕਾਸ਼ਿਤ ਹੋ ਜਾਵੇ ਤਾਂ ਗੁਰੂ ਮੂਰਤਿ ਦੇ ਪ੍ਰਤੱਖ ਦੀਦਾਰੇ ਹੋ ਸਕਦੇ ਹਨ। ਵੜੈਚ ਜੀ ਵਰਗੇ ਧੁੰਨ ਦੇ ਪੱਕੇ ਵਿਅਕਤੀ ਹੀ ਪੁਰਾਣੇ ਦਸਤਾਵੇਜ਼ਾਂ ਦੀ ਧੂੜ ਚੱਟ ਕੇ ਇਤਿਹਾਸ ਨੂੰ ਦਸਤਾਵੇਜ਼ੀ ਸੇਧ ਦੇ ਰਹੇ ਹਨ ਉਨ੍ਹਾਂ ਦਾ ਪਰੋਪਕਾਰ ਹੈ।


੧੬੨, ਏ ਗਰੇਨ ਮਾਰਕਿਟ<br>
ਮਧਿਆ ਮਾਰਗ, ਚੰਡੀਗੜ੍ਹ<br>
੯੮੮੯੨-੧੩੩੬੦


## ਸਾਂਝਾ ਗਿਆਨ

ਕਰੋੜਾਂ ਤਾਰਿਆਂ ਦਾ ਜਿਸ ਤਰ੍ਹਾਂ ਅਸਮਾਨ ਸਾਂਝਾ ਹੈ।<br>
ਇਵੇਂ ਸਭ ਹਿੰਦੀਆਂ ਦਾ ਸਾਰਾ ਹਿੰਦੁਸਤਾਨ ਸਾਂਝਾ ਹੈ।<br>
ਕੁਰਾਨ, ਅੰਜੀਲ, ਗੀਤਾ, ਗ੍ਰੰਥ ਆਪਣੇ ਸਮਝਦੇ ਵੀਰੋ।<br>
ਇਹ ਤੁਹਾਡੇ ਹੀ ਸਹੀ ਐਪਰ ਇਨ੍ਹਾਂ ਦਾ ਗਿਆਨ ਸਾਂਝਾ ਹੈ।

*ਦਰਸ਼ਨ ਸਿੰਘ ਅਵਾਰਾ*

# ਦੋ ਰਚਨਾਵਾਂ/ ਮਾਸਟਰ ਅਮਰੀਕ ਸਿੰਘ

## ਤਰਸਦਾ ਏ ਜੀਵਨ ਨਗਰ....

ਤਰਸਦਾ ਏ ਜੀਵਨ ਨਗਰ ਤੁਸਾਂ ਦੇ ਦੀਦਾਰ ਨੂੰ,
ਦੀਦ ਈ ਏ ਬੜੀ ਲੋੜ ਬਿਰਹਾ ਬੀਮਾਰ ਨੂੰ।

ਸਈਆਂ ਬਿਨਾਂ ਸੌਣ ਤਰਿਹਾਈਆਂ ਲੋਕ ਦੱਸਦੇ,
ਕੰਡਿਆਂ ਦੀ ਸੇਜ ਉੱਤੇ ਅਸੀਂ ਸਾਰੇ ਵਸਦੇ,
ਕੌਣ-ਕਰੇ ਤੁਸਾਂ ਬਿਨਾਂ ਠੰਡਾ ਅੰਗਿਆਰ ਨੂੰ।

ਮੀਂਹ ਬਿਨਾਂ ਖੇਤੀ ਹੈ ਬਰਾਨੀ ਜਿਵੇਂ ਸੁੱਕਦੀ,
ਪਾਣੀ ਬਿਨਾਂ ਮੱਛਲੀ ਦੀ ਜੀਣ-ਆਸ ਮੁੱਕਦੀ,
ਤਿਵੇਂ ਅਸੀਂ ਝੱਲੀਏ ਵਿਛੋੜੇ ਵਾਲੀ ਮਾਰ ਨੂੰ।

ਮੰਨਿਆ ਕਿ ਤੁਸੀਂ ਏਥੇ ਆਉਣੋ ਮਜਬੂਰ ਹੋ,
ਕਦੇ ਵੀ ਤਾਂ ਹੁੰਦੇ ਸਾਡੇ ਦਿਲਾਂ ਤੋਂ ਨਾ ਦੂਰ ਹੋ,
ਤੁਸਾਂ ਬਿਨਾਂ ਉੱਲੀ ਲੱਗੀ ਹਾਰ ਤੇ ਸ਼ੰਗਾਰ ਨੂੰ।

ਵੇਖੋ ਆ ਕੇ ਖੇਤੀ ਕਿਵੇਂ ਉਜੜਦੀ ਜਾਂਦੀ ਏ,
ਮਾਲੀ ਬਿਨਾਂ ਦਿਨੋ ਦਿਨ ਪਈ ਕੁਮਲਾਂਦੀ ਏ,
ਕਿਹੜੀ ਗੱਲੋਂ ਭੁੱਲ ਗਏ ਓ ਏਨੇ ਗੂਹੜੇ ਪਿਆਰ ਨੂੰ।

ਪਹਿਲੇ ਹੀ ਵਿਛੋੜੇ ਸਾਨੂੰ ਅਜੇ ਨਹੀਂ ਭੁੱਲੇ ਨੇ,
ਤੁਸਾਂ ਵੀ ਤੇ ਆਕੇ ਕਦੀ ਪਾਸੇ ਨਹੀਂ ਥੁੱਲ੍ਹੇ ਨੇ,
ਦੱਸੋ ਕਿ ਮਨਾਈਏ ਕਿਵੇਂ ਤੀਜ ਤਿਓਹਾਰ ਨੂੰ।

ਕਹੇ ਅਮਰੀਕ ਏਦਾਂ ਕਰਨਾਂ ਨਹੀਂ ਚਾਹੀਦਾ
ਆਪਣੇ ਪਿਆਰਿਆਂ ਨੂੰ ਭੁੱਲ ਨਹੀਂ ਜਾਈ ਦਾ,
ਕਦੋਂ ਫੇਰਾ ਪਾਓਗੇ ਉਡੀਕਦੇ ਹਾਂ ਵਾਰ ਨੂੰ।

ਤਰਸਦਾ ਏ ਜੀਵਨ ਨਗਰ ਤੁਸਾਂ ਦੇ ਦੀਦਾਰ ਨੂੰ

## ਸੌਣ ਸੁਹਾਣਾਂ ਤਾਂ ਲੱਗੇ

ਸੌਣ ਸੁਹਾਣਾ ਤਾਂ ਲੱਗੇ ਕੰਤ ਜੇ ਹੋਵਨ ਪਾਸ,
ਦਿਲ ਦੀਆਂ ਘੁੰਡੀਆਂ ਖੋਲ ਕੇ ਕਰਨ ਦੁੱਖਾਂ ਦਾ ਨਾਸ।

ਚੜ੍ਹਨ ਘਟਾਵਾਂ ਕਾਲੀਆਂ ਵੱਗੇ ਠੰਢੜੀ ਪੌਣ,
ਸੱਜਣਾਂ ਸੰਗ ਹੀ ਸੋਹੰਦੀਆਂ, ਨਹੀਂ ਅੱਗ ਸੀਨੇ ਲੌਣ।

ਕਿਣ ਮਿਣ ਕਿਣ ਮਿਣ ਹੋ ਰਹੀ ਠੰਢੀ ਪਵੇ ਫੁਹਾਰ।
ਪਰ ਬਿਰਹਨ ਦੇ ਸੀਨਿਓਂ, ਝੜ ਝੜ ਪੇਣ ਅੰਗਿਆਰ,

ਪੀਂਘ ਝੂੰਟੀਦੀਆਂ ਵੇਖ ਕੇ ਬਿਰਹਨ ਭਈ ਉਦਾਸ,
ਮਾਹੀ ਜੇਕਰ ਅੱਜ ਮਿਲੇ, ਸਭ ਕੰਮ ਆਵਨ ਰਾਸ,

ਪੇਕੇ ਆਈਆਂ ਸਾਰੀਆਂ ਸਾਵੇਂ ਰਹੀਆਂ ਖੇਡ,
ਪਰ ਸੱਜਣਾਂ ਬਿਨ ਕਿਸੇ ਨੇ ਕੀਤੀ ਸਭ ਤੋਂ ਟੇਢ।

ਤਾਰੇ ਗਿਣ ਗਿਣ ਕਿਸੇ ਦੀ ਲੰਘ ਜਾਂਦੀ ਸੀ ਰਾਤ,
ਅੱਜ ਤਾਰੇ ਘਟਾ ਲਕੋ ਲਏ, ਕਿੰਜ ਹੋਵੇ ਪਰਭਾਤ।

ਸਾਵਨ ਵੱਸਿਆਂ ਧਰਤ ਤੇ, ਵੱਸ ਪਵੇ ਹਰਿਆਲ,
ਵਿੱਛੜਿਆਂ ਦੀ ਕਦੇ ਨਾ ਹੋਵੇ ਜਿੰਦ ਸੁਖਾਲ,

ਸਾਵਨ ਵੱਸੇ ਭਰ ਦਵੇ, ਟੋਏ ਛੱਪੜ ਤਾਲ,
ਪਰ ਸੱਜਣ ਬਿਨ ਕਿੰਜ ਭਰੇ ਬਿਰਹਨ ਦਾ ਦਿਲ-ਥਾਲ,

ਸੱਜਣ ਹੋਵਨ ਪਾਸ ਤਾਂ ਹਰ ਰੁੱਤ ਸਾਵਨ ਹੋਏ,
ਪਰ ਸੱਜਣ ਬਿਨ ਸੌਣ-ਵੀ ਅਪਣਾ ਆਪ ਲਕੋਏ।

ਸਾਵਨ ਰੁੱਤ ਸਿਰਮੌਰ ਹੈ, ਵੱਸੇ ਮੁਸਲਾ ਧਾਰ,
ਸੱਜਣਾਂ ਸੰਗ ਪਰ ਨਿਖਰਦੀ, ਇਸ ਦੀ ਹੋਰ ਨੁਹਾਰ,

ਸਾਵਨ ਰੱਜ ਕੇ ਜੇ ਵੱਸੇ, ਵੱਸੇ ਕੁਲ ਜਹਾਨ,
ਸੱਜਣ ਜੇਕਰ ਸੰਗ ਵੱਸੇ, ਸਭ ਦੁਖੜੇ ਭੁੱਲ ਜਾਣ।

ਐਲਨਾਬਾਦ (ਸਿਰਸਾ)

# ਦੋ ਕਵਿਤਾਵਾਂ/ ਮਨਜੀਤ ਸੋਹਲ

## ਨਵ-ਵਿਆਹੀ ਨੂੰ

ਤੂੰ ਇਸ ਘਰ ਨੂੰ ਨਵੀਂ-ਨਵੀਂ ਆਈਂ ਏਂ
ਤੈਨੂੰ ਇਹ ਨਹੀਂ ਪਤਾ
ਤੇਰੇ ਦਾਜ ਵਿਚ ਲਿਆਂਦੇ ਸ਼ਿੰਗਾਰਦਾਨ ਨੂੰ
ਖਾ ਜਾਵੇਗਾ ਤੇਰੇ ਮਾਹੀ ਦੀ ਗ਼ਰੀਬੀ ਦਾ ਘੁਣ
ਤੂੰ ਲੁਕੋਂਦੀ ਰਹੇਂਗੀ ਆਪਣੀਆਂ ਸਧਰਾਂ
ਝੂਠੀ ਜਿਹੀ ਆਸ ਓਹਲੇ
ਤੇਰੇ ਹੱਥਾਂ ਦੀ ਮਹਿੰਦੀ
ਤੜਕੇ ਮੱਝਾਂ ਦੇ ਗੋਹੇ ਨੂੰ ਪੱਥਦਿਆਂ
ਲੱਥ ਜਾਵੇਗੀ ਇਕੋ ਦਿਨ
ਤੇਰੇ ਗੋਰੇ ਮੁੱਖ ਤੇ ਪੈਣੀਆਂ ਸ਼ੁਰੂ ਹੋ ਜਾਣਗੀਆਂ ਝੁਰੜੀਆਂ
ਤੇ ਤੇਰੀ ਪੇਕਿਓਂ ਲਿਆਂਦੀ ਸੁਰਮੇਦਾਨੀ
ਤਰਸਦੀ ਰਵੇਗੀ ਦੋ ਤੋਲੇ ਸੁਰਮੇ ਨੂੰ
ਤੇ ਤੇਰੀਆਂ ਅੱਖਾਂ ਨੂੰ ਮਟਕਣੋਂ ਹਟਾ ਦੇਣਗੇ
ਤਿਪ-ਤਿਪ ਕਿਰਦੇ ਹੋਏ ਹੰਝੂ
ਤੈਨੂੰ ਇਕ ਦਿਨ ਭੁੱਲ ਜਾਵੇਗਾ
ਸਹੁਰੇ ਕੋਲੋਂ ਘੁੰਡ ਕੱਢਣਾ
ਤੂੰ ਤੇ ਕੱਢੇਂਗੀ
ਨੰਗੇ ਪੈਰਾਂ ਲਈ
ਮਾਹੀ ਮੋਹਰੇ ਜੁੱਤੀ ਲਈ ਤਰਲੇ
ਤੇ ਤੇਰਾ ਮਾਹੀ ਘੱਟ ਜ਼ਮੀਨ ਕਾਰਨ
ਫ਼ਿਕਰਾਂ ਦੀ ਢੇਰੀ ਥੱਲੇ ਦੱਬਿਆ
ਤੇਰੇ ਕੰਨੀਂ ਝੁਮਕਿਆਂ ਵੱਲ ਝਾਕੇ ਗਾ
ਤੇ ਤੇਰੀਆਂ ਰੀਝਾਂ ਨੂੰ ਫੁਲ ਫਿਰ ਵੀ ਨਹੀਂ ਲੱਗਣਾ
ਜੇ ਲੱਗੇ ਗਾ ਤਾਂ ਤੇਰੇ ਝੁਮਕਿਆਂ ਦਾ ਮੁੱਲ
ਤੇ ਲੁੱਟੀਆਂ ਜਾਣਗੀਆਂ ਤੇਰੀਆਂ ਸੱਧਰਾਂ
ਤੇ ਤੇਰੇ ਮਾਹੀ ਦੀ ਥੋੜ੍ਹੀ ਜ਼ਮੀਨ
ਤੇਰਿਆਂ ਚਾਵਾਂ ਨੂੰ ਪੂਰਾ ਨਹੀਂ ਕਰੇਗੀ
ਪਰ ਤੈਨੂੰ ਇਹ ਨਹੀਂ ਪਤਾ
ਕਿਉਂਕਿ ਤੂੰ ਤੇ ਇਸ ਘਰ ਨਵੀਂ-ਨਵੀਂ-ਨਵੀਂ ਆਈ ਏਂ।

## ਭੌਂਕਣ ਦਿਓ ਮਰੀਅਲ ਕੁੱਤੀ ਨੂੰ

ਭੌਂਕਣ ਦਿਓ ਮਰੀਅਲ ਕੁੱਤੀ ਨੂੰ ਜੋ ਹਰ ਖਿੜਕ ਤੇ ਭੌਂਕਦੀ ਏ
ਝੰਗ ਸਿਆਲੀਂ ਤਾਂ ਇਹਦੇ ਭੌਂਕਣ ਤੇ, ਇਤਰਾਜ਼ ਸੀ ਸਾਹਿਬਾਂ ਨੂੰ
ਪਰ ਹੁਣ ਭੌਂਕਣ ਦਿਉ ਇਹਨੂੰ
ਤੇ ਇਸਦੀ ਟਊਂ-ਟਊਂ ਸਵੀਕਰ ਲਵੋ
ਟੰਗ ਫੜਨ ਦਿਉ ਜੋ ਫੜਦੀ ਏ
ਤਾਂ ਕਿ ਧੀਆਂ ਉਧਾਲਣ ਤੋਂ ਪਹਿਲਾਂ ਹੀ ਮਿਰਜ਼ੇ ਦਾ ਪੋਲ ਖੁੱਲਦਾ ਹੋਵੇ
ਤੇ ਇੱਜ਼ਤਾਂ ਨੂੰ ਸੰਨ ਲਾਉਣ ਵਾਲਿਆਂ ਦੀ ਚੋਰੀ ਫੜੀ ਜਾਵੇ

ਭੌਂਕਣ ਦਿਓ ਮਰੀਅਲ ਕੁੱਤੀ ਨੂੰ
ਤਾਂ ਜੋ ਗੁਆਂਢਣਾਂ ਨੂੰ ਜਗਾਉਂਦੀ ਰਹੇ
ਤੇ ਉਸਦੀ ਲੰਮੀ ਉਮਰ ਦੀ ਦੁਆ ਕਰੇ
ਜੋ ਇਸਨੂੰ ਟੁੱਕ ਦਿੰਦਾ ਏ, ਫ਼ਕੀਰ ਜਿਉਂਦਾ ਰਹੇ

ਭੌਂਕਣ ਦਿਓ ਉਸ ਕੁੱਤੀ ਨੂੰ
ਤਾਂ ਜੋ ਮਿਰਜ਼ੇ ਦੀ ਰੀਤ ਦਾ ਅੰਤ ਹੋ ਸਕੇ
ਤੇ ਖਾਨ ਸ਼ਮੀਰ ਦੇ ਦਿਲ ਨੂੰ ਠੰਡ ਪਵੇ
ਤੇ ਸਾਹਿਬਾਂ ਦੇ ਭੱਜਣ ਨੂੰ
ਸ਼ਰਮ ਹਯਾ ਤੋਂ ਕੋਰਾ ਆਖੀਏ

ਭੌਂਕਣ ਦਿਓ ਉਸ ਕੁੱਤੀ ਨੂੰ
ਤਾਂ ਜੋ ਦਾਨਾਬਾਦੀਆਂ ਤੋਂ ਸੁਚੇਤ ਕਰਦੀ ਰਹੇ
ਤੇ ਭੱਜਣ ਤੋਂ ਪਹਿਲਾਂ ਹੀ
ਮਿਰਜ਼ੇ ਨੂੰ ਨੂੜ ਸੁੱਟੀਏ
ਤੇ ਆਪੇ ਜੱਟ ਭੁੱਲ ਜਾਣਗੇ
ਹਲ ਵਾਹੁੰਦੇ ਹੋਏ, ਲੰਮੀ ਹੇਕ ਲਾ, ਮਿਰਜ਼ੇ ਦੀ ਉਸਤਤ ਕਰਨਾ।

*ਪਿੰਡ ਸੰਗਲ ਸੋਹਲ*
*ਡਾਕ. ਮੰਡ ਜਲੰਧਰ*

# ਦੋ ਗ਼ਜ਼ਲਾਂ

*—ਗੁਰਦਿਆਲ ਰੌਸ਼ਨ*



## ਸਫ਼ਰ ਮੇਰਾ

ਤੂੰ ਸਾਥ ਨਹੀਂ ਫਿਰ ਵੀ ਜਾਰੀ ਹੈ ਸਫ਼ਰ ਮੇਰਾ।
ਆਵਾਜ਼ ਕਹੇ ਦਿਲ ਦੀ ਜਾਰੀ ਹੈ ਸਫ਼ਰ ਮੇਰਾ।

ਭਾਵੇਂ ਇਕੱਲਾ ਹਾਂ ਰਾਹਾਂ 'ਚ ਉਦਾਸੀ ਹੈ,
ਪਰ ਨਾਲ ਹੈ ਤਨਹਾਈ ਜਾਰੀ ਹੈ ਸਫ਼ਰ ਮੇਰਾ।

ਨ੍ਹੇਰਾ ਹੈ ਬੜਾ ਗੂੜ੍ਹਾ, ਤਾਰਾ ਨਾ ਕੋਈ ਚੰਨ ਹੈ,
ਭਾਵੇਂ ਨਹੀਂ ਰੁਸ਼ਨਾਈ ਜਾਰੀ ਹੈ ਸਫ਼ਰ ਮੇਰਾ।

ਜੋ ਖ਼ਾਬ ਲਏ ਸੀ ਤੂੰ ਉਹ ਕਰਨੇ ਹਨ ਪੂਰੇ,
ਕਲ੍ਹ ਵੀ ਸੀ ਤਦੇ ਅੱਜ ਵੀ ਜਾਰੀ ਹੈ ਸਫ਼ਰ ਮੇਰਾ।

ਹੈ ਦਰਦ ਮਿਰੀ ਹਿੰਮਤ, ਯਾਦਾਂ ਨੇ ਦਿਸ਼ਾ ਸੂਚਕ,
ਆਰਾਮ ਨਹੀਂ ਪਲ ਵੀ ਜਾਰੀ ਹੈ ਸਫ਼ਰ ਮੇਰਾ।

ਤੂਫ਼ਾਨ ਹੈ, ਬਾਰਿਸ਼ ਹੈ, ਜਲ ਥਲ ਹੈ ਹਰਿਕ ਪਾਸੇ,
ਰੁੱਤ ਭਾਵੇਂ ਹੈ ਬਰਫ਼ੀਲੀ ਜਾਰੀ ਹੈ ਸਫ਼ਰ ਮੇਰਾ।

ਹੈ ਯਾਦ ਤਿਰੀ ਆਉਂਦੀ ਆ ਆ ਕੇ ਸਤਾਉਂਦੀ ਹੈ,
ਬੇਸ਼ਕ ਹੈ ਇਹ ਦਿਲ ਭਾਰੀ ਜਾਰੀ ਹੈ ਸਫ਼ਰ ਮੇਰਾ।

ਸਭ ਕੁਝ ਹੈ ਗੁਆ ਦਿੱਤਾ ਪਰ ਫਿਰ ਵੀ ਮਿਲੇ ਦਿਲ ਨੇ,
ਹਿੰਮਤ ਨਾ ਅਜੇ ਹਾਰੀ ਜਾਰੀ ਹੈ ਸਫ਼ਰ ਮੇਰਾ।

'ਰੌਸ਼ਨ' ਦੀ ਗ਼ਜ਼ਲ ਹਰ ਇਕ ਤੈਨੂੰ ਹੀ ਸਮਰਪਤ ਹੈ,
ਜਾਰੀ ਹੈ ਗ਼ਜ਼ਲਕਾਰੀ ਜਾਰੀ ਹੈ ਸਫ਼ਰ ਮੇਰਾ।

## ਕੁਝ ਨਹੀਂ ਬਚਿਆ

ਗਿਆ ਤੂੰ ਕੀ ਕਿ ਮੇਰੀ ਜ਼ਿੰਦਗੀ ਦਾ ਕੁਝ ਨਹੀਂ ਬਚਿਆ।
ਹਨ੍ਹੇਰੇ ਵਿਚ ਮਿਲੇ ਦਿਲ ਦੀ ਕਲੀ ਦਾ ਕੁਝ ਨਹੀਂ ਬਚਿਆ।

ਬੜਾ ਦੁਖ ਹੈ ਕਿ ਦਿਲਕਸ਼ ਟਾਪੂਆਂ ਨੂੰ ਖਾ ਗਿਐ ਸਾਗਰ,
ਕਿ ਮਾਰੂਥਲ ਦੇ ਵਿਚ ਭਟਕੀ ਨਦੀ ਦਾ ਕੁਝ ਨਹੀਂ ਬਚਿਆ।

ਤਿਰੇ ਬਿਨ ਜਾਪਦੈ ਦਮ ਤੋੜ ਦਿੱਤਾ ਹੈ ਖ਼ਿਆਲਾਂ ਨੇ,
ਕਲਮ ਦਾ, ਲਗਦੈ ਮੇਰੀ ਸ਼ਾਇਰੀ ਦਾ ਕੁਝ ਨਹੀਂ ਬਚਿਆ।

ਜੇ ਸਾਥੀ ਜ਼ਿੰਦਗੀ ਦਾ ਸਾਥ ਛੱਡ ਜਾਵੇ ਕੁਵਕਤੇ ਹੀ,
ਤਾਂ ਸਮਝੋਂ ਕੁੱਝ ਨਹੀਂ, ਉਸ ਆਦਮੀ ਦਾ ਕੁਝ ਨਹੀਂ ਬਚਿਆ।

ਜੁਦਾ ਹੋ ਜਾਣ ਜੇਕਰ ਬੋਟ 'ਤੇ ਢਹਿ ਆਲ੍ਹਣਾਂ ਜਾਵੇ,
ਤਾਂ ਏਹੀ ਸੱਚ ਹੈ ਕਿ ਉਸ ਚਿੜੀ ਦਾ ਕੁਝ ਨਹੀਂ ਬਚਿਆ।

ਉਹ ਇਕ ਝਟਕੇ 'ਚ ਹੀ ਖੱਖੜੀਆਂ ਕਰ ਕੇ ਤੁਰ ਗਿਆ ਇਸ ਨੂੰ,
ਦਿਲਾ ਹੁਣ ਤੇਰੇ ਚਾਵਾਂ ਦੀ ਲੜੀ ਦਾ ਦਾ ਕੁਝ ਨਹੀਂ ਬਚਿਆ।

ਤੁਸੀਂ ਕੀ ਮੰਗਦੇ ਹੋ ਕੀ ਰਿਹਾ ਹੈ ਕੋਲ ਹੁਣ ਉਸ ਦੇ,
ਗਿਆ ਸਾਥੀ ਕਿ ਹੁਣ 'ਰੌਸ਼ਣ' ਕਵੀ ਦਾ ਕੁਝ ਨਹੀਂ ਬਚਿਆ।

ਬੀ-੩੩/੧੫੧੦ ਨਿਊ ਅਸ਼ੋਕ ਨਗਰ-ਏ
ਜਲੰਧਰ ਬਾਈ ਪਾਸ, ਲੁਧਿਆਣਾ-੮

## .ਗ਼ਜ਼ਲ/ —ਅਜੈਬ ਸਿੰਘ

ਵਾਹਦਤ ਦਾ ਨਸ਼ਾ ਜਦ ਤੋਂ ਘੱਟ ਰਿਹਾ ਹੈ,
ਖਿੜੇ ਮੱਥੇ ਉਦੋਂ ਤੋਂ ਵੱਟ ਪਿਆ ਹੈ।

ਪਾਕੀਜ਼ਗੀ ਪ੍ਰਹੇਜ਼ਗਾਰੀ ਤੋਂ ਬਿਨਾਂ ਹੀ,
ਮਾਲਾ ਫੇਰਨ ਦਾ ਕਈਆਂ ਨੂੰ ਰੱਟ ਪਿਆ ਹੈ।

ਚੰਗੀ ਕੁਰਕੀ ਤੋਂ ਬਚਨ ਦੀ ਜਾਚ ਸਿੱਖੀ,
ਅਤੀ ਭੋਲਾ ਇਹ ਮਰਿਆ ਜੱਟ ਪਿਆ ਹੈ।

ਹੁਣ ਹਰੇਵਾਈ ਨਾ ਦੇਖਣ ਨੂੰ ਮਿਲੇਗੀ,
ਹਾਏ! ਬਿਜਲੀ ਦਾ ਇਹ ਕੈਸਾ ਕੱਟ ਪਿਆ ਹੈ।

ਤੇਰੇ ਸਾਹਵੇਂ ਮੇਰੀ ਔਕਾਤ ਕੀ ਹੈ।
ਤੇਰੇ ਕਰ ਕੇ ਤਾਂ ਲੰਘਦਾ ਝੱਟ ਪਿਆ ਹੈ।

ਬਥੇਰਾ ਰੋਕਿਆ ਪਰ ਮਨ ਨਾ ਰੁਕਿਆ,
ਤੈਨੂੰ ਦੇਖ ਕੇ ਦਿਲ ਫੁੱਟ ਪਿਆ ਹੈ।

ਝੂਠੇ ਨਸ਼ੇ ਤੋਂ ਅਸੀਂ ਤੇ ਬਾਜ਼ ਆਏ,
ਭਾਵੇਂ ਦਾਰੂ ਦਾ ਸਾਹਵੇਂ ਮੱਟ ਪਿਆ ਹੈ।

ਅਸੀਸ ਦੀ ਮਾਲ, ਕਪੂਰਥਲਾ—੧੪੪੪੦੧

## .ਗ਼ਜ਼ਲ

*—ਸਿਰੀ ਰਾਮ ਅਰਸ਼*

ਮੈਂ ਜਫ਼ਰ ਜਾਲੇ ਬਥੇਰੇ ਭੋਗੀਆਂ ਹਨ ਤੰਗੀਆਂ।
ਤੂੰ ਫਲੇਂ ਫੁੱਲੇਂ ਮਗਰ ਏਹੋ ਦੁਆਵਾਂ ਮੰਗੀਆਂ।

ਤੀਰ ਇੱਕ ਦੇ ਨਾਲ ਕੀਤੇ ਦੋ ਨਿਸ਼ਾਨੇ ਇਸ ਤਰ੍ਹਾਂ,
ਲਾਹ ਕੇ ਤਰਕਸ਼ ਮੈਂ ਸਲੀਬਾਂ ਜੰਡ ਉੱਪਰ ਟੰਗੀਆਂ।

ਜਿਸ ਦਾ ਬਚਪਨ ਬੀਤਿਆ ਢਾਬੇ ਤੇ ਭਾਂਡੇ ਧੋਂਦਿਆਂ,
ਉਸ ਨੇ ਅਮੜੀ ਦੀ ਚਿਤਾ ਤੋਂ ਲੋਰੀਆਂ ਹੀ ਮੰਗੀਆਂ।

ਆ ਗਈ ਹੈ ਰੁਤ ਬਸੰਤੀ ਭਰ ਕੇ ਰੰਗਾਂ ਦੀ ਪਰਾਤ,
ਪਿਆਰ ਦੇ ਰੰਗਾਂ 'ਚ ਹਨ ਕੁੜੀਆਂ ਨੇ ਚੁੰਨੀਆਂ ਰੰਗੀਆਂ।

ਆਪਣੇ ਸ਼ਿਅਰਾਂ 'ਚ ਦਿੱਤਾ ਜਿਸ ਨੂੰ ਉੱਚਾ ਮਰਤਬਾ,
ਓਸ ਨੇ ਹੀ ਮੇਰੀਆਂ ਸਭ ਖ਼੍ਵਾਹਸ਼ਾਂ ਹਨ ਡੰਗੀਆਂ।

ਜਦ ਉਹਦੇ ਹੱਥਾਂ ਤੇ ਸਰਘੀ ਰੰਗ ਦੀ ਮਹਿੰਦੀ ਚੜ੍ਹੀ,
ਤਦ ਉਨੇ, ਰਿਸ਼ਮਾਂ ਦੀਆਂ ਵੰਗਾਂ ਰਵੀ ਤੋਂ ਮੰਗੀਆਂ।

ਲੋਹੜਿਆਂ ਦੀ ਔੜ ਵਿਚ ਬੀਤੀ ਹੈ ਜਿਸ ਦੀ ਜ਼ਿੰਦਗੀ,
ਕਿਉਂ ਨਾ ਪਿਆਸੇ ਅਰਸ਼ ਨੂੰ ਲੱਗਣ ਘਟਾਵਾਂ ਚੰਗੀਆਂ ?

## ਸਾਂਝਾਂ ਦਾ ਗੀਤ / ਨਵਰਾਹੀ ਘੁਗਿਆਣਵੀ

ਸਾਂਝ ਵਧਾਵੋ ਦੇਸ਼ ਵਾਸੀਓ, ਕਰ ਕਰ ਲੰਮੀਆਂ ਬਾਹਾਂ।
ਤੰਗਦਿਲੀਆਂ ਨੇ ਕੌਮ ਅਸਾਡੀ, ਕੀਤੀ ਢੇਰ ਪਿਛਾਂਹਾਂ।

ਜਦ ਜੀਅ ਕੀਤਾ ਉੱਠ ਕੇ ਤੁਰ ਪਏ, ਨਾਦਰ ਤੇ ਅਬਦਾਲੀ।
ਕਦੇ ਸਿਕੰਦਰ, ਕਦੇ ਗ਼ਜ਼ਨਵੀ, ਖ਼ੀਸੇ ਕਰ ਗਏ ਖ਼ਾਲੀ।
ਅਸੀਂ ਨਿਤਾਣੇ ਰਹੇ ਵਿਲਕਦੇ, ਚੁੱਕ ਨਾ ਸਕੇ ਨਿਗਾਹਾਂ।
ਸਾਂਝ ਵਧਾਓ ਦੇਸ਼ ਵਾਸੀਓ....

ਅੰਦਰ ਦੀ ਕਮਜ਼ੋਰੀ ਕਰ ਕੇ, ਪੱਤ ਗ਼ੈਰਾਂ ਨੇ ਲੁੱਟੀ।
ਦੋ ਸਦੀਆਂ ਲਈ ਚਿੱਟੇ ਤਾਜਰ, ਸਾਡੀ ਸੰਘੀ ਘੁੱਟੀ।
ਐਸੇ ਪੁੱਠੇ ਚੱਕਰ ਪੈ ਗਏ, ਰਹੇ ਢੂੰਡਦੇ ਰਾਹਾਂ।
ਸਾਂਝ ਵਧਾਵੋ ਦੇਸ਼ ਵਾਸੀਓ....

ਹੁਣ ਵੀ ਸਾਡੇ ਚਾਰ ਚੁਫ਼ੇਰੇ, ਦੁਸ਼ਮਣ ਘਾਤ ਲਗਾਈ।
ਹੁਣ ਵੀ ਸਾਡਾ ਅੰਗ-ਵਿਛੁੰਨਿਆ, ਬੈਠਾ ਅਗਨ ਛਪਾਈ।
ਕਾਸ਼! ਦੁਬਾਰਾ ਕੱਠੇ ਹੋਈਏ, ਪੂਰੇ ਦਿਲ ਤੋਂ ਚਾਹਾਂ।
ਸਾਂਝ ਵਧਾਵੋ ਦੇਸ਼ ਵਾਸੀਓ....

ਗੋਬਿੰਦ ਸਿੰਘ, ਪਰਤਾਪ, ਸ਼ਿਵਾ ਜੀ, ਨੇਤਾ ਜੀ ਅਣਖੀਲੇ।
ਕਿਵ ਵਤਨ ਦੀ ਗ਼ੈਰਤ ਟੁੰਬੀਏ, ਲੱਭਦੇ ਰਹੇ ਵਸੀਲੇ।
ਐਪਰ ਅਸੀਂ ਨਿਕਾਰੇ ਗ਼ਾਫ਼ਿਲ ਕਰਦੇ ਰਹੇ ਸਲਾਹਾਂ।
ਸਾਂਝ ਵਧਾਵੋ ਦੇਸ਼ ਵਾਸੀਓ....

ਹੋਰਾਂ ਦੇ ਵਿੱਚ ਨੁਕਸ ਨਾ ਛਾਂਟੋ, ਅੰਦਰ ਝਾਤੀ ਮਾਰੋ!
ਕੌਮ ਤੁਹਾਡੇ ਜ਼ਿੰਮੇ ਭਾਰੀ, ਦੇਸ਼ ਦੀਓ ਮੁਟਿਆਰੋ!
'ਨਵਰਾਹੀ' ਇੱਕ ਸੁਰਗ ਵਸਾਉਣਾ, ਸ਼ਾਇਰ ਦੀਆਂ ਸ਼ੁਭ ਚਾਹਾਂ।
ਸਾਂਝ ਵਧਾਵੋ ਦੇਸ਼ ਵਾਸੀਓ, ਕਰ ਕਰ ਲੰਮੀਆਂ ਬਾਹਾਂ।
ਤੰਗ-ਦਿਲੀਆਂ ਨੇ ਕੌਮ ਅਸਾਡੀ, ਕੀਤੀ ਢੇਰ ਪਿਛਾਂਹਾਂ।

*ਨਹਿਰ ਨਜ਼ਾਰਾ, ਨਿਊ ਹਰਿੰਦਰ ਨਗਰ,*
*ਫ਼ਰੀਦਕੋਟ—੧੫੧੨੦੩*

# ਕਵਿਤਾ ਕੀ ਹੈ ?

—ਕਰਤਾਰ ਸਿੰਘ ਕਾਲੜਾ

ਕਵਿਤਾ :
ਕੋਮਲਕਲਾ,
ਸੰਗੀਤ, ਸੁਹਜ
ਤੇ ਮਨ ਦੇ ਸੁੱਚੇ ਸਹਿਜ ਭਾਵ

ਜੀਵਨ ਦਾ ਆਦਰਸ਼,
ਸੁਹਜਮਈ ਰੂਪ 'ਚ ਗੁੰਦਿਆ,
ਜੀਵਨ ਨੂੰ ਅਗਵਾਈ ਦੇਣਾ ਜਿਸ ਦਾ ਮੰਤਵ!

ਨਾ ਇਹ ਨਿਰੀ ਕਲਪਨਾ,
ਨਾ ਇਹ ਨਿਰੀ ਦਲੀਲ,
ਨਾ ਇਹ ਮਾਯਾ-ਜਾਲ ਨਿਰੇ ਸ਼ਬਦਾਂ ਦਾ,
ਨਾ ਇਹ ਨਿੱਜੀ ਖ਼ਬਤਾਂ ਦਾ ਨਿੱਜੀ ਪ੍ਰਗਟਾਓ!

ਜਚਦੇ ਸ਼ਬਦਾਂ ਅੰਦਰ
ਸੋਹਣੀ ਸੋਚ, ਨਿਰੰਤਰ
ਮਨ ਅੰਤਰ ਦੀ ਵੇਦਨ ਨੂੰ ਪ੍ਰਗਟਾਵੇ,
ਲੋਕਾਂ ਦੇ ਦੁੱਖਾਂ ਦਾ ਦਾਰੂ ਵੀ ਦਰਸਾਵੇ,
ਲੋਕਾਂ ਨੂੰ ਪਰ ਸਮਝ ਵੀ ਆਵੇ
ਲੋਕ ਮਨਾਂ ਨੂੰ ਸ਼ਕਤੀ ਦੇ ਗਰਮਾਵੇ।

ਸਤਯਮ,
ਸ਼ਿਵਮ,
ਸੁੰਦਰਮ,
ਦੇ ਲਕਸ਼ਾਂ ਨੂੰ ਪਾਲੇ।
ਸਹਿਜ-ਪ੍ਰੇਮ ਅਰ ਸਤਿ-ਗਿਆਨ ਨੂੰ
ਸਹਿਜ ਸੰਭਾਲੇ।

੩੮੨੯/੩ ਕਰਤਾਰ ਨਗਰ
ਜਵੱਦੀ ਰੋਡ ਲੁਧਿਆਣਾ
੧੪੧੦੦੨

ਗੀਤ

# ੳ ਰੱਬਾ/ —ਇੰਦਰਜੀਤ ਹਸਨਪੁਰੀ



ੳ ਰੱਬਾ!
ਇਹ ਤੂੰ ਕੀ ਸੰਸਾਰ ਬਣਾਇਆ

ਬਿੱਲੀਆਂ ਦਾ ਇਨਸਾਫ ਏ ਏਥੇ
ਮੁਨਸਿਫ਼-ਬਾਂਦਰ ਕਰਦਾ
ਸੱਚ ਦੀ ਬੇੜੀ ਡੁਬਦੀ ਏਥੇ
ਝੂਠ ਦਾ ਪ੍ਰਬਤ ਤਰਦਾ
ਤੇਰੀ ਦੁਨੀਆਂ ਵਿੱਚ ਜ਼ੋਰਾਵਰ
ਚਾਵੇ ਹੱਕ ਪਰਾਇਆ
ੳ ਰੱਬਾ!............

ਦੁਖੀਆਂ ਦੀ ਗੱਲ ਸੁਣ ਕੇ ਕਿਉਂ ਤੂੰ
ਨਹੀਂ ਹੁੰਗਾਰਾ ਭਰਦਾ
ਇਉਂ ਲਗਦਾ ਏ ਤੂੰ ਵੀ ਪੈਸੇ
ਵਾਲੇ ਕੋਲੋਂ ਡਰਦਾ
ਬੰਦੇ ਬੰਦੇ ਦੇ ਵਿੱਚ ਏਨਾ
ਫ਼ਰਕ ਤੂੰ ਕਾਹਤੋਂ ਪਾਇਆ
ੳ ਰੱਬਾ!............

ਸੁਣ ਕੇ ਤੂੰ ਫਰਿਆਦ ਅਸਾਡੀ
ਰਹਿਨੈਂ ਚੁੱਪ-ਚਪੀਤਾ
ਬਾਬੇ ਨਾਨਕ ਨੇ ਵੀ ਤੇਰੇ 'ਤੇ
ਗਿਲਾ ਸੀ ਇਹੋ ਕੀਤਾ
'ਏਤੀ ਮਾਰ ਪਈ ਕੁਰਲਾਣ'
ਤੈਂ ਕੀ ਦਰਦ ਨਾ ਆਇਆ
ੳ ਰੱਬਾ!............

ਲਾ ਮਿਸਾਲ ਹੈ ਇਸ ਧਰਤੀ ਤੇ
ਬੰਦਾ ਰਚਨਾ ਤੇਰੀ
ਕਦੇ ਇਹ ਸੂਰਜ ਹਸਨਪੁਰੀ ਤੇ ਕਦੇ ਇਹ ਰਾਤ ਹਨੇਰੀ

ਤੂੰ ਆਪਣੇ ਬੰਦੇ ਦੇ ਅੰਦਰ
ਕਿਉਂ ਸ਼ੈਤਾਨ ਬਿਠਾਇਆ
ੳ ਰੱਬਾ!............

ਕੋਠੀ ਗੜਵਾ ਚਾਂਦੀ ਦਾ
ਥਰੀਕੇ, ਲੁਧਿਆਣਾ
ਫੋਨ—98151-25641

# ਮਾਂ ਬੋਲੀ

*—ਸੁਰਜੀਤ ਸਿੰਘ 'ਅਮਰ'*

ਮਾਂ ਬੋਲੀ ਪੰਜਾਬੀ ਸਾਡੀ ਸਾਨੂੰ ਲਗਦੀ ਏ ਬਹੁਤ ਹੀ ਪਿਆਰੀ।
ਇਹਦੇ ਵਰਗੀ ਹੋਰ ਨਾ ਕੋਈ ਵੇਖੀ ਏ ਮੈਂ ਦੁਨੀਆਂ ਸਾਰੀ।

ਸਾਡੇ ਦਿਲ ਵਿਚ ਕਦਰ ਹੈ ਇਹਦੀ ਸਾਡੇ ਦਿਲ ਵਿਚ ਵਾਸ ਹੈ ਇਹਦਾ।
ਜਿਹੜਾ ਸਾਡਾ ਰਾਹ ਰੁਸ਼ਨਾਵੇ ਇਕ ਐਸਾ ਇਤਿਹਾਸ ਹੈ ਇਹਦਾ।

ਇਸ ਦੀ ਖਾਤਿਰ ਜੀਣਾ ਮਰਨਾ, ਇਹ ਤਾਂ ਹੈ ਜਿੰਦ ਜਾਨ ਅਸਾਡੀ।
ਸਾਰੀ ਦੁਨੀਆਂ ਦੇ ਅੰਦਰ ਹੈ ਏਸ ਵਧਾਈ ਸ਼ਾਨ ਅਸਾਡੀ।

ਗਿਧੇ ਵਿਚ ਜਦ ਕੱਠੀਆਂ ਹੋ ਕੇ ਗੀਤ ਗਾਉਂਦੀਆਂ ਨੇ ਮੁਟਿਆਰਾਂ।
ਓਦੋਂ ਉਜੜੇ ਹੋਏ ਦਿਲਾਂ ਦੇ ਬਾਗਾਂ ਵਿਚ ਆ ਜਾਣ ਬਹਾਰਾਂ।

ਉਹ ਇਸ ਦਾ ਦੀਵਾਨਾ ਹੋਇਆ ਜਿਸ ਨੇ ਸੁਣ ਲਈ ਏ ਇਕ ਵਾਰੀ।
ਵੇਖੋ! ਸਾਰੇ ਜਗ ਦੇ ਅੰਦਰ, ਇਸ ਨੇ ਆਪਣੀ ਮਹਿਕ ਖਿਲਾਰੀ

ਹੱਦੋਂ ਪਾਰ ਵਸੇਂਦੇ ਜਿਹੜੇ ਵੀਰ ਅਸਾਡੇ ਪਾਕਿਸਤਾਨੀ।
ਉਹਨਾਂ ਨੇ ਵੀ ਇਹਦੀ ਖਾਤਿਰ ਕੀਤੀ ਏ ਵੱਡੀ ਕੁਰਬਾਨੀ।

ਇਹ ਪੰਜਾਬੀ ਬੋਲੀ ਹੀ ਹੈ ਸਾਨੂੰ ਆਪੋ ਵਿਚ ਮਿਲਾਂਦੀ।
ਰਹੇ ਅਸਾਡਾ ਪਿਆਰ ਸਲਾਮਤ, ਟੁੱਟੇ ਕਦੇ ਨਾਂ ਸਾਂਝ ਦਿਲਾਂ ਦੀ।

ਇਸ ਪੰਜਾਬ ਦੇ ਟੋਟੇ ਹੋਏ, ਪਰ ਨਾ ਟੁੱਟਾ ਪਿਆਰ ਅਸਾਡਾ।
ਸਦੀਆਂ ਤੋਂ ਹੀ ਚਲਦਾ ਆਇਆ, ਸਾਂਝਾ ਸੱਭਿਆਚਾਰ ਅਸਾਡਾ।

ਹਿੰਦੂ ਸਿੱਖ ਇਸਾਈ ਭਾਵੇਂ ਹੋਵਣ ਮੁਸਲਮਾਨ ਪੰਜਾਬੀ।
ਐਪਰ ਸਾਰੇ ਵੀਰਾਂ ਦੀ ਹੈ, ਇੱਕੋ ਇਕ ਜ਼ੁਬਾਨ ਪੰਜਾਬੀ।

ਸ਼ੇਖ ਫ਼ਰੀਦ ਤੇ ਬਾਬੇ ਨਾਨਕ ਹੋਰਾਂ ਇਸ ਦੀ ਕਦਰ ਪਛਾਣੀ।
ਓਹਨਾਂ ਨੇ ਇਸ ਬੋਲੀ ਦੇ ਵਿਚ ਲਿਖੀ ਹੈ ਉਹ ਰੱਬੀ ਬਾਣੀ।

ਜਿਸ ਨੂੰ ਸੁਣ ਕੇ ਤਰ ਜਾਂਦਾ ਏ, ਦੁਨੀਆਂ ਦਾ ਹਰ ਇਕ ਪਰਾਣੀ।
ਏਸੇ ਕਾਰਨ ਜੱਗ ਵਿਚ ਜ਼ਿੰਦਾ ਹੈ ਸਾਡੀ ਤਹਿਜ਼ੀਬ ਪੁਰਾਣੀ।

ਇਸ ਦੇ ਪੁੱਤਰ 'ਵਾਰਿਸ ਸ਼ਾਹ' ਨੇ ਲਿਖ ਕੇ 'ਹੀਰ' ਦੀ ਪਿਆਰ ਕਹਾਣੀ।
ਤਾਹੀਓਂ ਤੇ ਸਾਰੀ ਦੁਨੀਆਂ ਨੇ ਇਸ ਬੋਲੀ ਦੀ ਸਾਰ ਹੈ ਜਾਣੀ।

'ਬੁੱਲੇ ਸ਼ਾਹ' ਤੇ 'ਹਾਸ਼ਮ ਸ਼ਾਹ' ਨੇ ਬਣ ਕੇ ਇਸ ਦੇ ਬਾਗ ਦੇ ਮਾਲੀ।
ਅਪਣੇ ਜੀਵਨ ਲੇਖੇ ਲਾ ਕੇ ਕੀਤੀ ਹੈ ਇਹਦੀ ਰਖਵਾਲੀ।

'ਕਾਲੀ ਦਾਸ' ਤੇ 'ਪੀਲੂ' ਨੇ ਵੀ ਡਾਢੀ ਘਾਲ ਏਸ ਲਈ ਘਾਲੀ।
'ਰਜਬ ਅਲੀ' ਤੇ 'ਸ਼ਰਫ਼' ਨੇ ਚੰਗੀ ਪ੍ਰੀਤ ਏਸ ਦੇ ਨਾਲ ਹੈ ਪਾਲੀ।

'ਤੁਲਸੀ' 'ਬਾਵਾ' 'ਫੁੱਲ', 'ਮੁਸਾਫਿਰ' ਤੇ 'ਬਾਹੂ ਸੁਲਤਾਨ' ਹੈ ਇਹਦਾ।
'ਪੂਰਨ ਸਿੰਘ' 'ਗੁਰਬਖਸ਼ ਸਿੰਘ' ਤੇ 'ਮਾਨਵ' ਅਤੇ 'ਸੁਜਾਨ' ਹੈ ਇਹਦਾ।

ਕਾਲੇ ਪਾਣੀ ਵਿਚ ਰਿਹਾ ਜੋ ਉਹ ਪਿਆਰਾ 'ਦੀਵਾਨ' ਹੈ ਇਹਦਾ।
'ਕਿਰਪਾ ਸਾਗਰ' ਤੇ 'ਆਰਿਫ਼' ਨੇ ਹੋਰ ਵਧਾਇਆ ਮਾਨ ਹੈ ਇਹਦਾ।

'ਧਨੀ ਰਾਮ ਚਾਤ੍ਰਿਕ' ਨਾਲੇ 'ਭਾਈ ਵੀਰ ਸਿੰਘ' ਜਹੇ ਵੀਰਾਂ।
ਮਿਹਨਤ ਕੋਸ਼ਿਸ਼ ਉੱਦਮ ਕਰ ਕੇ ਬਦਲੀਆਂ ਏਸ ਦੀਆਂ ਤਕਦੀਰਾਂ।

'ਦੌਲਤ ਰਾਮ' ਤੇ 'ਸ਼ਾਹ ਮੁਹੰਮਦ' ਨਾਲੇ 'ਕਾਦਰ ਯਾਰ' ਨੇ ਹੋਏ।
'ਸਹਿਰਾਈ ਹਰਨਾਮ' ਤੇ 'ਨਾਨਕ ਸਿੰਘ' ਜਹੇ ਨਾਵਲ ਕਾਰ ਨੇ ਹੋਏ।

'ਕੁੰਦਨ' 'ਤੀਰ' 'ਬਲੱਗਨ' 'ਸਾਬਰ' 'ਦਰਦ' ਜਹੇ ਫੰਕਾਰ ਨੇ ਹੋਏ।
'ਮੋਹਨ ਸਿੰਘ' ਤੇ 'ਸੇਖੋਂ' ਵਰਗੇ ਇਹਦੇ ਸੇਵਾਦਾਰ ਨੇ ਹੋਏ।

'ਕੁਸ਼ਤਾ' 'ਸੀਤਲ' 'ਬਾਗੀ' ਨਾਲੇ ਮੋਹਨ ਸਿੰਘ 'ਦੀਵਾਨਾ' ਹੋਇਆ।
'ਦਰਦੀ' 'ਆਸੀ' 'ਦਾਮਨ' ਤੇ 'ਹਮਦਰਦ' ਜਿਹਾ 'ਪਰਵਾਨਾ' ਹੋਇਆ।

ਇਕ ਏਸ ਦਾ ਗਾਇਕ ਪੁੱਤਰ ਆਸਾ ਸਿੰਘ ਮਸਤਾਨਾ ਹੋਇਆ।
ਜਿਸ ਦੇ ਗੀਤਾਂ ਨੂੰ ਸੁਣ ਸੁਣ ਕੇ ਸਾਰਾ ਜਗ ਦੀਵਾਨਾ ਹੋਇਆ।

ਸੂਬਾ ਸਿੰਘ 'ਤੀਰ' ਦੇ 'ਦਾਤਾ' ਚਰਨ 'ਸ਼ਹੀਦ' ਜਹੇ ਹੋਏ ਲਿਖਾਰੀ।
ਹਾਸ ਵਿਅੰਗ ਦਾ ਸਾਹਿਤ ਰਚ ਕੇ ਉਹਨਾਂ ਚੰਗੀ ਮੱਲ ਏ ਮਾਰੀ।

'ਪੂਰਨ ਸਿੰਘ' 'ਆਜ਼ਾਦ' 'ਅਹੂਜਾ' 'ਭੱਟੀ' ਅਤੇ 'ਫ਼ਕੀਰ' ਨੇ ਹੋਏ।
'ਬੇਦੀ' 'ਚੰਦ' 'ਨਿਰਮਾਣ' ਤੇ 'ਵੰਤਾ' 'ਰਾਹੀ' ਅਤੇ 'ਸਫ਼ੀਰ' ਨੇ ਹੋਏ।

'ਨੰਦਾ' 'ਘੁੰਮਣ' ਅਤੇ 'ਗਾਰਗੀ' ਵੱਡੇ ਨਾਟਕ ਕਾਰ ਨੇ ਹੋਏ।
'ਨਿਰਛਲ' 'ਬੀਰ' ਤੇ 'ਮੁਜਰਮ' ਵਰਗੇ ਕਵੀ ਧੜੱਲੇ ਦਾਰ ਨੇ ਹੋਏ।

'ਰੂਪ' ਅਤੇ 'ਗੁਰਦਾਸਪੁਰੀ' ਜਹੇ ਮਾਂ ਬੋਲੀ ਦੇ ਸੇਵਾਦਾਰਾਂ।
ਜਗ ਵਿਚ ਇਸ ਦੀ ਸ਼ਾਨ ਵਧਾਈ ਲਿਖ ਕੇ ਸੂਰਮਿਆਂ ਦੀਆਂ ਵਾਰਾਂ।

'ਬਰਕਤ ਯੁਮਨ' ਤੇ 'ਮਹਿਰਮ' ਨਾਲੇ ਦਰਸ਼ਨ ਸਿੰਘ 'ਆਵਾਰਾ' ਹੋਇਆ।
ਬਿਰਹੋਂ ਦਾ ਸੁਲਤਾਨ ਆਸਾਡਾ 'ਸ਼ਿਵ' ਹੈ ਕਵੀ ਨਿਆਰਾ ਹੋਇਆ।

ਪਰ ਅਫਸੋਸ ਜਵਾਨੀ ਵਿਚ ਹੀ ਉਹ ਸੀ ਰੱਬ ਨੂੰ ਪਿਆਰਾ ਹੋਇਆ।
ਹੁਣ ਵੀ ਚਾਨਣ ਵੰਡ ਰਿਹਾ ਏ ਐਸਾ ਧਰੂ ਸਿਤਾਰਾ ਹੋਇਆ।

ਨੂਰਪੁਰੀ ਦੇ ਗੀਤ ਪਿਆਰੇ ਹਰ ਦਿਲ ਨੂਰੋ ਨੂਰ ਨੇ ਕਰਦੇ।
ਗਿੱਧੇ ਤੇ ਭੰਗੜੇ ਵਿਚ ਸਾਨੂੰ ਨੱਚਣ ਲਈ ਮਜਬੂਰ ਨੇ ਕਰਦੇ।

ਖੁਸ਼ੀਆਂ ਤੇ ਖੇੜੇ ਲੈ ਆਵਣ ਦੁੱਖ ਦਿਲਾਂ ਦੇ ਦੂਰ ਨੇ ਕਰਦੇ।
ਨਾਲੇ ਸਾਡੇ ਸੱਭਿਆਚਾਰਕ ਵਿਰਸੇ ਨੂੰ ਭਰਪੂਰ ਨੇ ਕਰਦੇ।

'ਤੇਜ' 'ਰਿਸ਼ੀ' 'ਮਾਣਕ' ਤੇ 'ਹਾਮੀ' ਕਵੀ ਬੜੇ ਮਸ਼ਹੂਰ ਨੇ ਹੋਏ।
ਮੌਤ ਚੰਦਰੀ ਖੋਹ ਕੇ ਲੈ ਗਈ ਅਜ ਅਸਾਥੋਂ ਦੂਰ ਨੇ ਹੋਏ।

ਜਿਹੜਾ ਸੀ ਉਸਤਾਦ ਆਸਾਡਾ ਉਹਦਾ ਨਾਂ ਦੀਪਕ ਜੈਤੋਈ।
ਉਸ ਦੇ ਕਾਰਨ ਕਵਿਤਾ ਦੇ ਖੇਤਰ ਵਿਚ ਬੜੀ ਤਰੱਕੀ ਹੋਈ।

ਸਾਹਿਤ ਦੇ ਵਿਚ 'ਅੰਮ੍ਰਿਤਾ ਪ੍ਰੀਤਮ' ਦਾ ਖਾਸ ਮੁਕਾਮ ਹੈ ਯਾਰੋ।
ਜਿਸ ਨੂੰ ਸਾਰੀ ਦੁਨੀਆਂ ਜਾਣੇ ਐਸਾ ਉਹਦਾ ਨਾਮ ਹੈ ਯਾਰੋ।

'ਕੰਵਲ' ਤੇ 'ਹਮਰਾਹੀ' ਨਾਲੇ ਕੰਮ ਬੜਾ 'ਜਗਤਾਰ' ਹੈ ਕੀਤਾ।
ਚੰਗਾ ਸਾਹਿਤ ਰਚ ਕੇ ਇਹਨਾਂ ਸਾਡੇ ਤੇ ਉਪਕਾਰ ਹੈ ਕੀਤਾ।

'ਵਿਰਦੀ' 'ਕਾਂਗ' 'ਨਰੂਲਾ' 'ਸੰਧੂ' 'ਕਾਸਿਦ' ਨਾਲੇ 'ਧੀਰ' ਅਸਾਡਾ।
'ਦੁੱਗਲ' 'ਪਾਤਰ' 'ਸਫਰੀ' 'ਕੋਮਲ' ਨਾਲੇ 'ਅਣਖੀ' ਵੀਰ ਅਸਾਡਾ।

'ਫ਼ਖਰ ਜ਼ਮਾਨ' ਤੇ ਫਖਰ ਏ ਸਾਨੂੰ ਕਰ ਰਿਹਾ ਏ ਸਾਡੀ ਅਗਵਾਈ।
ਨਾਲ ਉਸ ਦੇ ਰਲਿਆ ਏ ਅਜ 'ਲਹਿਰਾਂ' ਵਾਲਾ 'ਅਖਤਰ' ਭਾਈ।

ਇਕ ਬੀਬੀ ਪ੍ਰਭਜੋਤ ਕੌਰ ਤੇ ਰਲ ਕੇ ਨਾਲ ਦਲੀਪ ਟੀਵਾਨਾ।
ਮਾਂ ਬੋਲੀ ਦੀ ਸੇਵਾ ਕਰਨੀ ਮਿਥਿਐ ਏ ਬਸ ਇਕ ਨਿਸ਼ਾਨਾ।

'ਹਸਨਪੁਰੀ' ਹਰਦੇਵ 'ਸੁਗਲ' ਤੇ 'ਚੰਨ' ਤੇ 'ਮਾਨ' ਮਰਾੜਾਂ ਵਾਲਾ।
ਚੰਗੇ ਗੀਤਕਾਰ ਨੇ ਸਾਡੇ ਜੁਗਾਂ ਤੀਕਰ ਜੀਣ ਇਹ ਸ਼ਾਲਾ।

ਗੂਹੜੀ ਨੀਂਦਰ ਵਿਚੋਂ ਜਾਗੋ! ਓ ਪੰਜਾਬੀ ਸਾਹਿਤਕਾਰੋ।
ਮਾਂ ਬੋਲੀ ਦੀ ਉਨਤੀ ਦੇ ਲਈ ਰਲ ਕੇ ਸਾਰੇ ਹੰਭਲਾ ਮਾਰੋ।

ਜਿਹੜੇ ਗੰਦੇ ਗੀਤ ਨੇ ਲਿਖਦੇ, ਉਹਨਾਂ ਕਵੀਆਂ ਨੂੰ ਫਿੱਟਕਾਰੋ।
ਹਰ ਹਾਲਤ ਵਿਚ ਅੱਗੇ ਵਧਣੈ ਇਹ ਗੱਲ ਅਪਣੇ ਦਿਲ ਵਿਚ ਧਾਰੋ।

ਆਉਣ ਵਾਲੀਆਂ ਨਸਲਾਂ ਦੇ ਲਈ ਆਪਾਂ ਨਵੇਂ ਪੂਰਨੇ ਪਾਈਏ।
ਚੰਗਾ ਵਧੀਆ ਸਾਹਿਤ ਰਚ ਕੇ, ਮਾਂ ਬੋਲੀ ਦੀ ਸ਼ਾਨ ਵਧਾਈਏ।

## ਰੁਬਾਈਆਂ/ —ਨਵਰਾਹੀ ਘੁਗਿਆਣਵੀ

ਜੰਗਲ ਦੇ ਵਿੱਚ ਫਿਰੇ ਭਟਕਦਾ, ਸੇਧ ਵਿਹੂਣਾ ਰਾਹੀ।
ਬੇਸ਼ੱਕ ਉਸ ਦੀ ਨਜ਼ਰ ਉਚੇਰੀ ਟੋਰ ਵੀ ਹੈ ਉਤਸ਼ਾਹੀ।
ਪਰ ਉਸ ਨੂੰ ਮਹਿਸੂਸ ਹੋ ਰਿਹਾ, ਨਾਲ ਜੇ ਕੋਈ ਹੋਵੇ,
'ਨਵਰਾਹੀ' ਪੌਂ ਬਾਰਾਂ ਹੋਵਣ ਹੋਵੇ ਮੇਲ ਇਲਾਹੀ।

ਮਾਨਵਤਾ ਦਾ ਘਾਣ ਕਰੇਂਦੀ, ਇਹ ਜੰਗਜੂ ਜ਼ਹਿਨੀਅਤ।
ਮੂਰਖਤਾ, ਹੰਕਾਰ ਦੋਹਾਂ ਦੀ, ਖ਼ਤਰਨਾਕ ਤਰਬੀਅਤ।
ਸਹਿਣਸ਼ੀਲਤਾ ਅਤੇ ਨਿੰਮ੍ਰਤਾ, ਧੀਰਜ ਅਤੇ ਮਹੁੱਬਤ,
'ਨਵਰਾਹੀ' ਸੱਚ ਸੰਜਮ ਬਾਝੋਂ, ਕਿਵੇਂ ਬਣੇ ਸ਼ਖ਼ਸੀਅਤ ?

ਮਨ ਚੰਦਰੇ ਦੇ ਆਖੇ ਲੱਗ ਕੇ ਕਰ ਨਾ ਬੈਠੀਂ ਕਾਰਾ।
ਇਸ ਰਾਹ ਅੰਦਰ ਕੰਡੇ, ਸੂਲਾਂ, ਟੋਏ, ਚਿੱਕੜ ਗਾਰਾ।
ਚੰਗਾ ਹੈ ਪਗਡੰਡੀ ਉੱਤੇ, ਟੁਰਿਆ ਜਾ ਚੁੱਪ ਕਰ ਕੇ;
'ਨਵਰਾਹੀ ਇਸ ਦਲਦਲ ਕੋਲੋਂ, ਕਰਨਾ ਠੀਕ ਕਿਨਾਰਾ।

# ਗੱਲ ਇਕ ਟੈਲੀਫੋਨ ਦੀ

—ਰਛਪਾਲ ਸਿੰਘ ਬੱਧਣ

'ਹੈਲੋ! ਚੌਵੀ ਨੱਬੇ ਤਿੰਨ ਸੌ ਨੌਂ।'

'ਜੀ ਹਾਂ।'

'ਰਛਪਾਲ ਸਿੰਘ ਬੱਧਣ ਅੰਕਲ ਨੂੰ ਮਿਲਣਾ।'

'ਮੈਂ ਬੋਲ ਰਿਹੈਂ! ਦੱਸੋ।'

'ਅੰਕਲ! ਮੈਂ ਇੰਦਰਜੀਤ ਨੂਰਪੁਰੀ ਬੋਲਦਾ। ਮੈਨੂੰ ਰੰਧਾਵਾ ਮਸੰਦਾਂ ਤੋਂ ਮੇਰੇ ਦੋਸਤ ਦਾ ਟੈਲੀਫੋਨ ਆਇਆ ਕਿ ਪ੍ਰੀਤ ਲੜੀ ਵਿਚ ਤੁਹਾਡਾ ਲੇਖ ਛਪਿਆ ਨੰਦ ਲਾਲ ਨੂਰਪੁਰੀ ਬਾਰੇ, ਉਹ ਪੜ੍ਹਾਂ। ਸਰ! ਉਹ ਮੈਂ ਪੜ੍ਹ ਕੇ ਹਟਿਆਂ। ਤੁਸੀਂ ਮੇਰੇ ਦਾਦਾ ਜੀ ਬਾਰੇ ਪੁਰਾਣੀਆਂ ਯਾਦਾਂ ਤਾਜ਼ਾ ਕੀਤੀਆਂ। ਤੁਸੀਂ ਲਿਖਿਆ ਕਿ ਤੁਸਾਂ ੧੯੮੦ ਵਿਚ ਸਾਡੇ ਘਰ ਆਏ ਪਰ ਸਾਡੇ ਘਰੋਂ ਤੁਹਾਨੂੰ ਮੇਰੇ ਦਾਦਾ ਜੀ ਦੀ ਕੋਈ ਨਿਸ਼ਾਨੀ, ਕੋਈ ਪੁਸਤਕ, ਇਥੋਂ ਤਕ ਕਿ ਕੋਈ ਉਨ੍ਹਾਂ ਦੀ ਹੱਥ-ਲਿਖਤ ਵੀ ਨਹੀਂ ਮਿਲੀ।

'ਹਾਂ ! ਏਸੇ ਤਰ੍ਹਾਂ ਹੀ ਹੋਇਆ ਸੀ। ਮੈਂ ਬਹੁਤ ਸਾਰੀਆਂ ਸੋਚਾਂ ਲੈ ਕੇ ਵਾਪਸ ਮੁੜਿਆ ਸਾਂ। ਕਈ ਮਹੀਨੇ ਮੈਂ ਪ੍ਰੇਸ਼ਾਨ ਰਿਹਾ। ਮੇਰੀ ਕਲਮ ਵੀ ਚੁੱਪ ਰਹੀ। ਕੁਝ ਵੀ ਲਿਖ ਨਾ ਹੋਇਆ ਇਹ ਘਟਨਾ ਮੈਂ ੨੫ ਸਾਲਾਂ ਬਾਅਦ ਹੀ ਲਿਖ ਸਕਿਆ ਹਾਂ। ਮੇਰੇ 'ਤੇ ਏਨਾ ਅਸਰ ਹੋਇਆ ਕਿ ਮੈਂ ਸਾਹਿਤ ਸਭਾਵਾਂ ਵਿਚ ਜਾਣਾ ਛੱਡ ਦਿੱਤਾ। ਲਿਖਣਾ ਵੀ ਛੱਡ ਦਿੱਤਾ ਤੇ ਘਰ ਦਾ ਸਹੀ ਤਰ੍ਹਾਂ ਗੁਜ਼ਾਰਾ ਕਰਨ ਦੀ ਫਿਕਰ ਵਿਚ ਲੱਗ ਗਿਆ। ਘਰ ਬਣਾਇਆ, ਬੱਚਿਆਂ ਨੂੰ ਪੜ੍ਹਾਇਆ, ਉਨ੍ਹਾਂ ਦੇ ਵਿਆਹ ਕੀਤੇ। ਦਾਦਾ, ਨਾਨਾ ਬਣਨ ਤੋਂ ਬਾਅਦ ਹੁਣ ਨਿੱਠ ਕੇ ਲਿਖਣਾ ਸ਼ੁਰੂ ਕੀਤਾ ਦੋ ਸਾਲ ਤਕ ਰਿਟਾਇਰਡ ਹੋ ਜਾਵਾਂਗਾ। ਇੱਛਾ ਹੈ ਕਿ ਤੰਦਰੁਸਤੀ ਰਹੇ ਤੇ ਲਗਾਤਾਰ ਲਿਖੀ ਜਾਵਾਂ। ਪਿਛਲਾ ਘਾਟਾ ਪੂਰਾ ਕਰਾਂ। ਜਿੰਨੀਆਂ ਹੋ ਸਕੀਆਂ ਪੁਸਤਕਾਂ ਛਾਪ ਲਵਾਂਗਾ, ਪਿਛੋਂ ਆਪੇ ਬਚੇ ਖਰਚੇ ਕੱਢ ਕੱਢ ਕੇ ਛਾਪ ਜਾਣਗੇ। ਦੋਵੇਂ ਬੇਟੀਆਂ ਪੰਜਾਬੀ ਦੀ ਐਮ. ਏ. ਪਾਸ ਨੇ ਨੂੰਹ ਰਾਣੀ ਵੀ ਐਮ. ਐ. ਤੇ ਲੜਕਾ ਵੀ ਸਾਹਿਤ ਮੱਸ ਰਖਦਾ। ਆਪੇ ਕਰਜ਼ਾ ਚੁਕਾਉਣਗੇ। ਹਾਂ ਤੇਰੇ! ਡੈਡੀ ਦਾ ਕੀ ਹਾਲ ਏ ?'

'ਸਰ ਉਹ ਤਾਂ ਰੱਬ ਨੂੰ ਪਿਆਰੇ ਹੋ ਗਏ ਸਨ। ਹੁਣ ਅਸੀਂ ਦੋ ਭਰਾ ਹਾਂ। ਮੇਰਾ ਇਕ ਛੋਟਾ ਬੇਟਾ ਏ। ਮੈਂ ਕੰਪਿਊਟਰ ਦਾ ਕੰਮ ਕਰਦਾ ਹਾਂ। ਅੰਕਲ! ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੇਰੇ ਦਾਦਾ ਜੀ ਬਾਰੇ ਲਿਖਿਆ ਹੁਣ ਮੈਂ ਆਪਣੇ ਦਾਦਾ ਜੀ ਦੀਆਂ ਪੁਸਤਕਾਂ, ਜਿਹੜੀਆਂ ਭਾਸ਼ਾ ਵਿਭਾਗ ਨੇ ਛਾਪੀਆਂ, ਖਰੀਦ ਕੇ ਘਰ ਰਖੀਆਂ ਨੇ। ਹੋਰ ਵੀ ਜਿਥੋਂ ਦਸ ਪੈਂਦੀ ਏ, ਮੈਂ ਉਥੋਂ ਹੀ ਉਨ੍ਹਾਂ ਦੀਆਂ ਪੁਸਤਕਾਂ , ਤਸਵੀਰਾਂ ਤੇ ਹੋਰ ਨਿਸ਼ਾਨੀਆਂ ਇਕੱਠੀਆਂ ਕਰ ਰਿਹਾਂ। ਜਦੋਂ ਤੁਸੀਂ ਸਾਡੇ ਘਰ ਆਏ ਸੀ ੧੯੮੦ ਵਿਚ, ਉਦੋਂ ਮੈਂ ਦੋ ਸਾਲ ਦਾ ਸਾਂ। ਲਗਭਗ ਆਪਣੇ ਬੇਟੇ ਜਿੱਡਾ। ਅੰਕਲ! ਹੁਣ ਤੁਸੀਂ ਫੇਰ ਸਾਡੇ ਘਰ ਆਇਓ, ਮੈਂ ਤੁਹਾਨੂੰ ਆਪਣੇ ਦਾਦਾ ਜੀ ਦੀਆਂ ਪੁਸਤਕਾਂ ਵਿਖਾਵਾਂਗਾ।'

'ਮੈਂ ਜ਼ਰੂਰ ਆਵਾਂਗਾ, ਪਤਾ ਲਿਖਾ ਦਿਓ।'

'ਅੰਕਲ! ਓਹੀ ਮਕਾਨ ੧੯੮੦ ਵਾਲਾ। ੮੬-ਏ ਮਾਡਲ ਹਾਊਸ ਜਲੰਧਰ। ਅੰਕਲ ਮਕਾਨ ਢਾਹ ਕੇ ਨਵਾਂ ਬਣਾ ਲਿਆ ਸੀ। ਤੁਹਾਡੇ ਕੋਲ ਮੇਰੇ ਦਾਦਾ ਜੀ ਦੀਕੋਈ ਨਿਸ਼ਾਨੀ ਹੋਵੇ ਤਾਂ ਦੱਸਣਾਂ!

'ਹਾਂ! ਸਾਡੀ ਸਭਾ ਪੰਜਾਬੀ ਪਰਚਾਰ ਕੇਂਦਰ ਦੇ ਪ੍ਰਧਾਨ ਸਵਰਗੀ ਚਾਨਣ ਲਾਲ ਮਾਣਕ ਤੁਹਾਡੇ ਦਾਦਾ ਜੀ ਦੇ ਪਹਿਲੇ ਸ਼ਾਗਿਰਦ ਸਨ। ਕਿਸੇ ਆਰਟਿਸਟ ਨੇ ਗੁਰੂ ਤੇ ਚੇਲੇ ਦੀ ਤਸਵੀਰ ਬਣਾਈ ਏ ਬਹੁਤ ਸੁਹਣੀ। ਮਾਣਕ ਹੁਰਾਂ ਦੇ ਘਰ ਪਈ ਏ।'

'ਅੰਕਲ! ਉਸ ਤੋਂ ਆਪਾਂ ਫੋਟੋ ਖਿੱਚ ਕੇ ਤਸਵੀਰ ਬਣਾਵਾਂਗੇ। ਤੁਸੀਂ ਆਈਓ ਤੇ ਮੈਨੂੰ ਨਾਲ ਕੇ ਚੱਲੀਓ। ਜਿਥੋਂ ਕਿਤੋਂ ਵੀ ਮੇਰੇ ਦਾਦਾ ਜੀ ਦੀ ਕੋਈ ਨਿਸ਼ਾਨੀ ਮਿਲੇ ਜਾਂ ਦਸ ਪਵੇ ਤਾਂ ਮੈਨੂੰ ਸੂਚਿਤ ਕਰਨਾ। ਆਪਾਂ ਲੈਣ ਚੱਲਾਂਗੇ। ਅੰਕਲ! ਮੈਂ ਦਾਦਾ ਜੀ ਦੀਆਂ ਹੱਥ ਲਿਖਤਾਂ ਵੀ ਲੱਭਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਅੰਕਲ! ਮੈਂ ਆਵਾਂਗਾ ਕਿਸੇ ਐਤਵਾਰ ਤੁਹਾਡੇ ਦਰਸ਼ਨ ਕਰਨ।'

'ਠੀਕ ਏ।'

'ਅੱਛਾ ਅੰਕਲ! ਸਤਿਸ੍ਰੀ ਅਕਾਲ।'

'ਖੁਸ਼ ਰਹੋ।'

ਇਸ ਸਾਰੀ ਗੱਲਬਾਤ ਵਿਚ ਇਕ ਤੜਪ ਸੀ, ਇਕ ਲਿਸ਼ਕ ਸੀ, ਇਕ ਭਟਕਣ ਸੀ, ਇਕ ਤੀਬਰ ਇੱਛਾ ਸੀ ਆਪਣੇ ਵਡੇਰਿਆਂ ਲਈ।

# "ਚਿੱਠੀਆਂ ਪੌਣੀਆਂ ਭੁੱਲ ਗਏ"

—ਬਲਦੇਵ ਮਾਧੋਪੁਰੀ

ਖਬਰ ਹੈ ਮੱਧ ਪ੍ਰਦੇਸ਼ ਵਿਚ ਹੁਣ ਡਾਕੀਏ ਆਪਣੇ ਨਾਲ ਡਾਕ ਟਿਕਟਾਂ ਅਤੇ ਲਫਾਫੇ ਆਦਿਕ ਘਰੋ-ਘਰੀ ਵੇਚਣਗੇ। ਮਨੀਆਰਡਰ ਦੀ ਰਕਮ ਵੀ ਵਸੂਲਣਗੇ ਅਤੇ ਰਸੀਦਾਂ ਦੇਣਗੇ। ਰਜਿਸਟਰੀਆਂ ਵੀ ਕਰਨਗੇ। ਮਤਲਬ ਡਾਕਖਾਨਾ ਲੋਕਾਂ ਦੇ ਘਰਾਂ ਦੇ ਦਰਾਂ ਤੇ ਆ ਗਿਆ। ਕਾਰਨ ਇਹ ਕਿ ਲੋਕ ਚਿੱਠੀਆਂ ਲਿਖਣੀਆਂ ਛੱਡ ਗਏ ਹਨ।

ਜਦੋਂ ਘਰਾਂ ਵਿਚ ਟੈਲੀਫੋਨ ਨਹੀਂ ਸੀ ਲੱਗੇ ਹੁੰਦੇ, ਉਦੋਂ ਚਿੱਠੀਆਂ ਰਾਹੀਂ ਹੀ ਸਾਰੇ ਸੁਨੇਹੇ ਪਹੁੰਚਦੇ ਹੁੰਦੇ ਸਨ। ਪਰ ਅੱਜ ਕੱਲ੍ਹ ਘਰੇਲੂ ਚਿੱਠੀਆਂ ਲਿਖਣ ਦਾ ਰਿਵਾਜ਼ ਹੀ ਤਕਰੀਬਨ ਖ਼ਤਮ ਹੋ ਗਿਆ ਹੈ। ਭਾਵੇਂ ਸਕੂਲਾਂ ਵਿਚ ਸਾਡੇ ਬੱਚਿਆਂ ਨੂੰ ਕਿਤਾਬਾਂ ਰਾਹੀਂ ਚਿੱਠੀਆਂ ਲਿਖਣੀਆਂ ਸਿਖਾਈਆਂ ਜਾਂਦੀਆਂ ਹਨ, ਪਰ ਬੱਚਾ ਜਦੋਂ ਪੜ੍ਹਾਈ ਖਤਮ ਕਰ ਲੈਂਦਾ ਹੈ, ਨਾਲ ਹੀ ਚਿੱਠੀਆਂ ਲਿਖਣੀਆਂ ਵੀ ਭੁੱਲ ਜਾਂਦੀਆਂ ਹਨ। ਕਦੇ ਕਿਤੇ ਲੋੜ ਪੈ ਜਾਵੇ ਚਿੱਠੀ ਲਿਖਣ ਦੀ ਤਾਂ ਬੱਚੇ ਨੂੰ ਇਹ ਨਹੀਂ ਪਤਾ ਹੁੰਦਾ ਕਿ ਚਿੱਠੀ ਕਿਵੇਂ ਸ਼ੁਰੂ ਕਰਨੀ ਹੈ ਤੇ ਕਿਥੇ ਖਤਮ ਕਰਨੀ ਹੈ। ਅਗਰ ਮਾਪੇ ਆਪਣੇ ਬੱਚੇ ਨੂੰ ਕਹਿੰਦੇ ਹਨ ਕਿ ਬੇਟਾ ਫਲਾਣੇ ਰਿਸ਼ਤੇਦਾਰ ਨੂੰ ਖਤ ਲਿਖ ਦੇ ਤਾਂ ਬੱਚਾ ਸ਼ਸ਼ੋਪੰਜ ਵਿਚ ਪੈ ਜਾਂਦਾ ਹੈ ਕਿ ਘਰਦਿਆਂ ਨੇ ਮੈਨੂੰ ਕਿਸ ਸਿਆਪੇ ਵਿਚ ਪਾ ਦਿੱਤਾ ਹੈ। ਉਹ ਟਾਲਣ ਦੀ ਕੋਸ਼ਿਸ਼ ਕਰਦਾ ਹੈ ਤਾਂ ਕਿ ਉਸ ਨੂੰ ਖਤ ਲਿਖਣਾ ਹੀ ਨਾ ਪਵੇ।

ਇਕ ਹੋਰ ਗੱਲ... ਅੱਜ ਕੱਲ੍ਹ ਕਿਸੇ ਕੋਲ ਏਨਾ ਵਿਹਲ ਹੀ ਕਿਥੇ ਹੈ ਜੋ ਖਤ ਲਿਖ ਸਕੇ। ਉਂ ਵੀ ਅੱਜ-ਕੱਲ੍ਹ ਚਿੱਠੀ ਤੋਂ ਬਗੈਰ ਹੀ ਸਰ ਜਾਂਦਾ ਹੈ ਕਿਉਂਕਿ ਸਾਡੇ ਸੁਨੇਹਿਆਂ ਨੂੰ ਦਿਨਾਂ ਵਿਚ ਪਹੁੰਚਣ ਦੀ ਬਜਾਏ ਟੈਲੀਫੋਨ ਸਕਿੰਟਾਂ ਵਿਚ ਹੀ ਖਬਰ ਕਰ ਦਿੰਦਾ ਹੈ। ਇਹ ਸਾਰਾ ਕੰਮ ਟੈਲੀਫ਼ੋਨ ਨੇ ਹੀ ਸਾਂਭ ਲਿਆ ਹੈ। ਤਹੀਓਂ ਤਾਂ ਕਿਸੇ ਨੇ ਗੀਤ ਬਣਾ ਦਿੱਤਾ ਹੈ— ਗੀਤ ਦੇ ਬੋਲ ਹਨ—

"ਤੁਸੀਂ ਚਿੱਠੀਆਂ ਪੌਣੀਆਂ ਭੁੱਲ ਗਏ,
ਜਦੋਂ ਦਾ ਟੈਲੀਫ਼ੋਨ ਲੱਗਿਆ"

ਹੁਣ ਇਸ ਤੋਂ ਵੀ ਅਗੇ ਮੋਬਾਈਲ ਫੋਨ ਆ ਗਿਆ ਹੈ— ਖੈਰ! ਕਦੇ ਸਮਾਂ ਸੀ ਜਦੋਂ ਬਹੁਤ ਸਾਰੇ ਲੋਕ ਅਨਪੜ੍ਹ ਹੀ ਹੁੰਦੇ ਸਨ, ਪਿੰਡ ਵਿਚ ਵਿਰਲਾ-ਟਾਂਵਾਂ ਹੀ ਪੜ੍ਹਿਆ ਹੁੰਦਾ ਸੀ... ਉਹ ਵੀ ਚਾਰ ਕੁ ਜਮਾਤਾਂ ਹੀ। ਉਦੋਂ ਚਾਰ ਜਮਾਤਾਂ ਪਾਸ ਹੀ ਮੁਣਸ਼ੀ (ਮਾਸਟਰ) ਲੱਗ ਜਾਂਦਾ ਸੀ ਮਦਰੱਸੇ (ਸਕੂਲ) ਵਿਚ ਲੋਕਾਂ ਦੇ ਨਿਆਣਿਆਂ ਨੂੰ ਪੜ੍ਹਾਉਣ ਲਈ। ਵਿਚਾਰੀਆਂ ਔਰਤਾਂ ਤਾਂ ਬਿਲਕੁਲ ਹੀ ਪੜ੍ਹੀਆਂ ਨਹੀਂ ਸੀ ਹੁੰਦੀਆਂ। ਨਾ ਹੀ ਉਦੋਂ ਔਰਤਾਂ ਦੀ ਪੜ੍ਹਾਈ ਨੂੰ ਚੰਗਾ ਸਮਝਿਆ ਜਾਂਦਾ ਸੀ। ਕਿਸੇ ਔਰਤ ਦਾ ਘਰ ਵਾਲਾ ਜੇ ਕਿਤੇ ਦੂਜੇ ਪ੍ਰਦੇਸ ਵਿਚ ਗਿਆ ਹੁੰਦਾ ਸੀ ਤਾਂ ਉਸ ਨੂੰ ਆਪਣੇ ਘਰ ਵਾਲੇ ਨੂੰ ਰਾਜ਼ੀ-ਖੁਸ਼ੀ ਪੁੱਛਣ-ਦੱਸਣ ਲਈ ਮੁਣਸ਼ੀ ਕੋਲ ਚਿੱਠੀ ਲਿਖਾਉਣ ਵਾਸਤੇ ਜਾਣਾ ਪੈਂਦਾ ਸੀ। ਅੱਗੋਂ ਮੁਣਸ਼ੀ ਬੜੇ ਨਖ਼ਰੇ ਕਰਦਾ ਹੁੰਦਾ ਸੀ—"ਅੱਜ ਨਹੀਂ, ਕੱਲ੍ਹ ਲਿਖ ਦਿਆਂਗਾ।" ਆਖਰ ਉਸ ਨੂੰ ਕੁਝ ਲਾਲਚ ਦੇ ਕੇ ਖਤ ਲਿਖਾਉਣਾ ਪੈਂਦਾ ਸੀ। ਇਸ ਲਾਲਚੀ ਮੁਣਸੀ ਬਾਰੇ ਇਕ ਗਾਣਾ ਬੜਾ ਮਸ਼ਹੂਰ ਹੋਇਆ ਹੈ। ਗਾਣੇ ਦੇ ਬੋਲ ਸਨ—

"ਵੇ ਮੁਣਸ਼ੀ ਖਤ ਲਿਖ ਦੇ...
ਖਤ ਲਿਖ ਸੱਜਣਾਂ ਦੇ ਪਾਸੇ
ਤੈਨੂੰ ਦੇਵਾਂਗੀ ਪੰਜ ਪਤਾਸੇ...
ਵੇ ਮੁਣਸ਼ੀ ਖਤ ਲਿਖ ਦੇ।"

ਸੁਣਦੇ ਆ ਰਹੇ ਹਾਂ ਕਿ ਪਿਛਲੇ ਜ਼ਮਾਨਿਆਂ ਵਿਚ ਚਿੱਠੀਆਂ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਣ ਦਾ ਕੰਮ ਕਬੂਤਰ ਵੀ ਕਰਦੇ ਹੁੰਦੇ ਸਨ। ਉਨ੍ਹਾਂ ਕਬੂਤਰਾਂ ਨੂੰ ਐਸੀ ਸਿੱਖਿਆ ਦਿੱਤੀ ਹੁੰਦੀ ਸੀ ਕਿ ਜਿਥੇ ਮਾਲਕ ਕਹੇ, ਉਥੇ ਹੀ ਉਹ ਕਬੂਤਰ ਚਿੱਠੀ ਪੁਚਾ ਕੇ ਵਾਪਸ ਆਉਂਦੇ ਸਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਉਹ ਚਿੱਠੀਆਂ ਕਿੰਨੀਆਂ ਜ਼ਰੂਰੀ ਹੁੰਦੀਆਂ ਹੋਣਗੀਆਂ...ਤੇ ਉਨ੍ਹਾਂ ਨੂੰ ਲਿਖਣ ਵਾਲੇ ਕਿੰਨੇ ਸੂਝਵਾਨ ਹੁੰਦੇ ਹੋਣਗੇ, ਜਿਹੜੇ ਆਪਣੇ ਪਿਆਰਿਆਂ ਨੂੰ ਪਿਆਰ-ਭਰੀਆਂ ਚਿੱਠੀਆਂ ਲਿਖਦੇ ਹੋਣਗੇ। ਆਮ ਤੌਰ 'ਤੇ ਇਹ ਗੱਲਾਂ ਜ਼ਿਆਦਾਤਰ ਕਿੱਸੇ-ਕਹਾਣੀਆਂ ਵਿਚ ਹੀ ਪੜ੍ਹਦੇ ਆ ਰਹੇ ਹਾਂ ਕਿ ਪਿਆਰ ਪ੍ਰੇਮ ਦੀਆਂ ਚਿੱਠੀਆਂ ਲਿਖ ਕੇ ਕਬੂਤਰਾਂ ਦੇ ਗਲ ਵਿਚ ਪਾਉਣ ਵਾਲੇ ਆਸ਼ਕ-ਮਸ਼ੂਕ ਹੀ ਹੁੰਦੇ ਸਨ। ਪਰ ਕਿਤੇ ਕਿਤੇ ਇਹ ਚਿੱਠੀਆਂ ਆਪਣੇ ਮਾਹੀ ਦੀ ਤੜਪ ਵਿਚ ਲਿਖ ਕੇ ਵੀ ਕਬੂਤਰ ਦੇ ਗਲ ਵਿਚ ਪਾ ਕੇ ਕਬੂਤਰ ਨੂੰ ਵਾਸਤਾ ਪਾਇਆ ਜਾਂਦਾ ਸੀ—

"ਵਾਸਤਾ ਈ ਰੱਬ ਦਾ ਤੂੰ ਜਾਈਂ ਵੇ ਕਬੂਤਰਾ
ਚਿੱਠੀ ਮੇਰੇ ਢੋਲ ਨੂੰ ਪੁਚਾਈਂ ਵੇ ਕਬੂਤਰਾ
ਉੱਚੀਆਂ ਨੇ ਲੰਮੀਆਂ ਮੰਜ਼ਿਲਾਂ ਨੇ ਤੇਰੀਆਂ
ਦੇਖੀਂ ਕਿਤੇ ਹੌਸਲਾ ਨਾ ਢਾਹੀਂ ਵੇ ਕਬੂਤਰਾ।"

ਭਲਿਆਂ ਸਮਿਆਂ ਵਿਚ ਚਿੱਠੀਆਂ ਲਿਖਣ ਅਤੇ ਲਿਖਾਉਣ ਵਾਲਿਆਂ ਵਿਚ ਬੜਾ ਸਲੀਕਾ ਹੁੰਦਾ ਸੀ। ਜਦੋਂ ਕਿਸੇ ਘਰ ਵਿਚ ਚਿੱਠੀ ਆਉਣੀ ਤਾਂ ਸਾਰੇ ਟੱਬਰ ਨੂੰ ਚਾਅ ਜਿਹਾ ਚੜ੍ਹ ਜਾਂਦਾ ਸੀ। ਪੜ੍ਹਨ ਵਾਲੇ ਨੇ ਜਿਉਂ-ਜਿਉਂ ਚਿੱਠੀ ਪੜ੍ਹਨੀ ਸਭ ਨੇ ਅਨੰਦ ਜਿਹਾ ਮਹਿਸੂਸ ਕਰਨਾ। ਖਾਸ ਤੌਰ

'ਤੇ ਖਤ ਦੇ ਆਖਰ ਵਿਚ—ਮੇਰੇ ਵੱਲੋਂ ਮਾਤਾ-ਪਿਤਾ ਨੂੰ ਪ੍ਰਣਾਮ, ਰਾਣੀ-ਗੁੱਡੀ ਨੂੰ ਰਾਮ ਸਤਿ, ਹੋਰ ਗਲੀ-ਮੁਹੱਲੇ ਵਾਲਿਆਂ ਨੂੰ ਸਤਿ ਸ੍ਰੀ ਅਕਾਲ ਕਹਿਣਾ— ਸੁਣ ਕੇ ਅੱਖਾਂ ਮੀਟ ਕੇ ਖ਼ੁਸ਼ੀ ਦੇ ਅੱਥਰੂ ਕੇਰ ਦੇਣਾ ਤੇ ਇਉਂ ਮਹਿਸੂਸ ਕਰਨਾ, ਜਿਵੇਂ ਚਿੱਠੀ ਲਿਖਣ ਵਾਲਾ ਉਨ੍ਹਾਂ ਦੇ ਕੋਲ ਬੈਠਾ ਗੱਲਾਂ ਕਰ ਰਿਹਾ ਹੋਵੇ। ਤੇ ਸਭ ਤੋਂ ਅਖੀਰ ਵਿਚ—"ਚਿੱਠੀ ਦਾ ਵਾਪਸੀ ਡਾਕ ਜਵਾਬ ਦੇਣਾ... ਅਸੀਂ ਜਵਾਬੀ ਕਾਰਡ ਇਸ ਲਈ ਹੀ ਭੇਜਿਆ ਹੈ ਕਿ ਤੈਨੂੰ ਡਾਕਖਾਨੇ ਨਾ ਜਾਣਾ ਪਵੇ— ਲਿਖ ਕੇ ਚਿੱਠੀ ਖ਼ਤਮ ਕਰਨੀ।

ਜਦੋਂ ਕੁ ਲੋਕ ਸਮੁੰਦਰੋਂ ਪਾਰਲੇ ਮੁਲਕਾਂ ਨੂੰ ਜਾਣ ਲੱਗੇ ਤਾਂ ਉਨ੍ਹਾਂ ਨੂੰ ਸਮੁੰਦਰੀ ਬੇੜੇ ਵਿਚ ਤਿੰਨ-ਚਾਰ ਮਹੀਨੇ ਲੱਗ ਜਾਂਦੇ ਸਨ ਪਾਰ ਲੱਗਣ ਨੂੰ। ਜਦੋਂ ਕਿਤੇ ਜਾ ਕੇ ਪਾਰ ਲੱਗਣਾ, ਸਭ ਤੋਂ ਪਹਿਲਾਂ ਤਾਂ ਉਨ੍ਹਾਂ ਨੇ ਡਾਕਖਾਨਾ ਲੱਭਣਾ ਕਿਥੇ ਕੁ ਐ ?" ਲਿਫਾਫਾ ਲੈ ਕੇ ਪਹੁੰਚਣ ਤੱਕ ਦਾ ਸਾਰਾ ਹਾਲ ਲਿਖ ਕੇ ਪਾਉਣਾ। ਤਿੰਨ-ਚਾਰ ਮਹੀਨੇ ਹੀ ਲੱਗ ਜਾਂਦੇ ਸਨ ਚਿੱਠੀ ਇਧਰ ਆਉਣ ਨੂੰ। ਕੁਲ ਮਿਲਾ ਕੇ ਛੇ ਕੁ ਮਹੀਨੇ ਬਾਅਦ ਚਿੱਠੀ ਇਧਰ ਆਉਣੀ। ਇਧਰ ਘਰਦਿਆਂ ਨੇ ਚਿੱਠੀ ਦੀ ਉਡੀਕ ਵਿਚ ਸੁੱਕ ਜਾਣਾ। ਜਦੋਂ ਕਿਤੇ ਡਾਕੀਏ ਨੇ ਮਿਲਣਾ, ਇਹੀ ਪੁੱਛਣਾ—"ਭਾਈ ਸਾਡੀ ਕੋਈ ਚਿੱਠੀ ਤਾਂ ਨਹੀਂ ਆਈ?" ਇਸ ਤਰ੍ਹਾਂ ਚਿੱਠੀ ਦੀ ਬੜੀ ਉਤਸੁਕਤਾ ਰਹਿੰਦੀ ਸੀ।

ਇਕ ਗੱਲ ਯਾਦ ਆ ਗਈ, ਘੱਟ ਪੜ੍ਹੇ-ਲਿਖੇ ਬੰਦੇ ਦੀ। ਉਸ ਕੋਲ ਇਕ ਜ਼ਨਾਨੀ ਆ ਗਈ। ਚਿੱਠੀ ਲਿਖਾਉਣ ਨੂੰ। ਕਹਿਣ ਲੱਗੀ...

"ਵੇ ਬੀਰਿਆ ਇਕ ਚਿੱਠੀ ਤਾਂ ਲਿਖ ਦੇ ਆਪਣੇ ਚਾਚੇ ਨੂੰ।"

"ਚਾਚੀ, ਮੈਂ ਤਾਂ ਗੁਰਦੁਆਰੇ ਵਾਲੇ ਭਾਈ ਕੋਲੋਂ ਹੀ ਊੜਾ ਐੜਾ ਸਿੱਖਿਆ ਹੋਇਆਂ, ਮੈਨੂੰ ਚਿੱਠੀ ਨਹੀਂ ਲਿਖਣੀ ਆਉਂਦੀ।"

"ਵੇ ਤੂੰ ਭਾਈ ਕੋਲੋਂ ਪੜ੍ਹਿਆ ਹੋਇਆਂ ਤਾਂ ਫੇਰ ਤੈਨੂੰ ਚਿੱਠੀ ਕਿਉਂ ਨਹੀਂ ਲਿਖਣੀ ਆਉਂਦੀ ? ਬੱਸ ਰਾਜ਼ੀ-ਖੁਸ਼ੀ ਸੁੱਖ-ਸਾਂਦ ਤਾਂ ਈ ਪੁੱਛਣੀ ਐਂ। ਲੈ ਫੜ ਕਾਟ... ਤੇ ਆਹ ਡੰਕ-ਦਵਾਤ... ਚਾਰ ਅੱਖਰ ਲਿਖ ਦੇ।"

"ਅੱਛਾ ਲਿਖ ਕੇ ਦੇਖਦਾਂ... ਲਿਖਾ।"

"ਵੇ ਪਹਿਲਾਂ ਰਾਜ਼ੀ-ਖੁਸ਼ੀ ਤਾਂ ਲਿਖ ਲੈ.. ਫੇਰ ਹੋਰ ਗੱਲਾਂ ਲਿਖੌਨੀ ਆਂ।"

ਬੀਰੇ ਨੇ ਜਿਸ ਤਰ੍ਹਾਂ ਉਨ੍ਹਾ ਬੋਲਿਆ ਉਸੇ ਤਰ੍ਹਾਂ ਹੀ ਲਿਖ ਦਿੱਤਾ। ਅੱਗੋਂ ਕਹਿਣ ਲੱਗਾ—"ਹੋਰ ਲਿਖਾ!"

"ਅੱਛਾ ਲਿਖ..।" ਬੀਰੇ ਨੇ ਉਸੇ ਤਰ੍ਹਾਂ ਹੀ 'ਅੱਛਾ ਲਿਖ' ਲਿਖ ਦਿੱਤਾ। ਇਸੇ ਤਰ੍ਹਾਂ ਲਿਖ... ਲਿਖਾ... ਵਿਚ ਸਾਰਾ ਕਾਰਡ ਖਤਮ ਕਰ ਦਿੱਤਾ ਤੇ ਚਾਚੀ ਨੂੰ ਕਹਿਣ ਲੱਗਾ—

"ਚਾਚੀ ਬੱਸ ਕਰ ਹੁਣ, ਕਾਰਡ ਖਤਮ ਹੋ ਗਿਆ।"

ਚਾਚੀ ਕਹਿਣ ਲੱਗੀ—"ਅੱਛਾ ਸੁਣਾ ਕੀ ਕੀ ਲਿਖਿਆ ?"

"ਚਾਚੀ ਸੁਣੌਣਾ ਕੀ ਐ... ਤੂੰ ਜਿੱਦਾਂ ਕਹੀ ਗਈ, ਮੈਂ ਓਦਾਂ ਹੀ ਲਿਖੀ ਗਿਆਂ। ਤੂੰ ਲਿਖੌਂਦੀ ਰਹੀ 'ਲਿਖ... ਮੈਂ ਲ ਨੂੰ ਸਿਹਾਰੀ ਲਾ ਕੇ ਖ ਲਿਖਦਾ ਰਿਹਾ। ਸਾਰਾ ਕਾਰਡ ਇਉਂ ਈ ਭਰ ਗਿਆ।"

"ਦੁਰ ਫਿੱਟੇ ਮੂੰਹ... ਵੇ ਚੱਜਦੀ ਗੱਲ ਤਾਂ ਮੈਂ ਅਜੇ ਲਿਖੌਣੀ ਈ ਸੀ, ਉਹ ਤਾਂ ਰਹਿ ਈ ਗਈ ਆ.. ਤੂੰ ਸਾਰਾ ਕਾਟ ਭਰ ਤਾ...। ਮੈਂ ਕਹਿੰਦੀ ਸੀ ਮੁੰਡਾ ਪੜ੍ਹਿਆ-ਲਿਖਿਆ, ਚਿੱਠੀ ਲਿਖ ਦੂ... ਤੈਨੂੰ ਤਾਂ ਕੱਖ ਵੀ ਨਹੀਂ ਆਉਂਦਾ... ਮੇਰਾ ਆਨੇ ਦਾ ਕਾਟ ਈ ਖ਼ਰਾਬ ਕਰਤਾ।"

ਚਾਚੀ ਬੁੜਬੁੜ ਕਰਦੀ ਘਰ ਨੂੰ ਤੁਰ ਗਈ।

ਇਸੇ ਤਰ੍ਹਾਂ ਦੀ ਹੀ ਇਕ ਹੋਰ ਗੱਲ ਚੇਤੇ ਆ ਗਈ, ਘੱਟ ਪੜ੍ਹੇ ਦੀ। ਕੋਈ ਉਸ ਕੋਲੋਂ ਚਿੱਠੀ ਪੜ੍ਹਾਉਣ ਆ ਗਿਆ। ਵਿਚਾਰੇ ਨੂੰ ਹੇਜੇ (ਅੱਖਰ ਜੋੜ) ਕਰਨੇ ਘੱਟ ਹੀ ਆਉਂਦੇ ਸਨ ਤੇ ਲਗਾਂ-ਮਾਤਰਾਂ ਛੱਡ ਹੀ ਗਿਆ। ਚਿੱਠੀ 'ਤੇ ਲਿਖਿਆ ਸੀ—"ਪਿਤਾ ਜੀ ਅਜਮੇਰ ਗਏ ਹੈਂ...ਬੜੀ ਬਹੂ ਕੋ ਪਟਨੇ ਭੇਜ ਦੇਨਾ।"

ਪੜ੍ਹਨ ਵਾਲੇ ਨੇ ਪੜ੍ਹਕੇ ਇਉਂ ਸੁਣਾਇਆ—"ਪਿਤਾ ਜੀ ਆਜ ਮਰ ਗਏ ਹੈਂ... ਬੜੀ ਬਹੂ ਕੋ ਪੀਟਨੇ ਭੇਜ ਦੇਨਾ!"

ਸੋ, ਚਿੱਠੀਆਂ ਲਿਖਣੀਆਂ ਵੀ ਬੜੀ ਸਿਆਣਪ ਦਾ ਕੰਮ ਹੈ। ਸਿਆਣਪ ਭਰੀਆਂ ਚਿੱਠੀਆਂ ਲਿਖਣ ਦੀ ਇਕ ਸਾਖੀ ਗੁਰੂ-ਇਤਿਹਾਸ ਵਿਚ ਬੜੀ ਅਹਿਮ ਸਥਾਨ ਰੱਖਦੀ ਹੈ। ਸਾਖੀ ਸੰਖੇਪ ਵਿਚ ਇਸ ਤਰ੍ਹਾਂ ਹੈ—

ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਭਰਾ ਭਾਈ ਸਹਾਰੀ ਮੱਲ ਦੇ ਲੜਕੇ ਦੇ ਵਿਆਹ ਵਿਚ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਭੇਜ ਦਿੱਤਾ। ਤੇ ਜਾਣ ਵੇਲੇ ਇਹ ਕਿਹਾ ਕਿ ਸਾਡੇ ਬੁਲਾਏ ਬਿਨਾਂ ਵਾਪਸ ਨਹੀਂ ਆਉਣਾ। ਗੁਰੂ ਅਰਜਨ ਦੇਵ ਜੀ ਆਪਣੇ ਗੁਰੂ ਪਿਤਾ ਦੇ ਹੁਕਮਾਂ ਦੇ ਬੱਧੇ ਇਕ ਸਾਲ ਲਾਹੌਰ ਬੈਠੇ ਰਹੇ। ਉਨ੍ਹਾਂ ਨੂੰ ਇਕ-ਇਕ ਪਲ ਗੁਜ਼ਾਰਨਾ ਬੜਾ ਔਖਾ ਹੋ ਗਿਆ। ਉਨ੍ਹਾਂ ਨੂੰ ਇਹ ਵਿਛੋੜਾ ਬਹੁਤ ਕਠਿਨ ਤੇ ਵਿਆਕੁਲ ਕਰਨ ਵਾਲਾ ਸੀ। ਆਖਰ ਉਨ੍ਹਾਂ ਨੇ ਇਕ ਚਿੱਠੀ ਆਪਣੇ ਗੁਰੂ ਪਿਤਾ ਨੂੰ ਲਿਖੀ ਤੇ ਇਕ ਸਿੱਖ ਦੇ ਹੱਥ ਆਪਣੇ ਪਿਤਾ ਜੀ ਵੱਲ ਭੇਜ ਦਿੱਤੀ। ਜਦ ਚਿੱਠੀ ਦਾ ਕੋਈ ਜਵਾਬ ਨਾ ਆਇਆ ਤਾਂ ਫਿਰ ਗੁਰੂ ਅਰਜਨ ਦੇਵ ਜੀ ਨੇ ਦੂਜੀ ਚਿੱਠੀ ਲਿਖ ਕੇ ਸਿੱਖ ਦੇ ਹੱਥ ਭੇਜੀ, ਪਰ ਗੁਰੂ ਰਾਮਦਾਸ ਜੀ ਪਾਸ ਉਹ ਵੀ ਨਾ ਪਹੁੰਚੀ। ਉਡੀਕ ਉਡੀਕ ਵਿਚ ਫਿਰ ਤੀਸਰੀ ਚਿੱਠੀ ਵੀ ਗੁਰੂ ਅਰਜਨ ਦੇਵ ਜੀ ਨੇ ਲਿਖ ਕੇ ਭੇਜੀ ਤੇ ਸਿੱਖ ਨੂੰ ਕਿਹਾ ਕਿ ਇਹ ਚਿੱਠੀ ਤੂੰ

ਸਿੱਧੀ ਆਪ ਗੁਰੂ ਜੀ ਨੂੰ ਦੇਣੀ ਹੈ। (ਦਰਅਸਲ ਉਹ ਦੋਵੇਂ ਚਿੱਠੀਆਂ ਪ੍ਰਿਥੀ ਚੰਦ ਦੇ ਹੱਥ ਆ ਗਈਆਂ ਸਨ। ਉਸ ਨੂੰ ਸ਼ੱਕ ਸੀ ਕਿ ਕਿਤੇ ਪਿਤਾ ਜੀ ਗੁਰਿਆਈ ਅਰਜਨ ਦੇਵ ਨੂੰ ਹੀ ਨਾ ਦੇ ਦੇਣ।) ਤੀਸਰੀ ਚਿੱਠੀ ਜਦ ਗੁਰੂ ਰਾਮਦਾਸ ਜੀ ਨੇ ਪੜ੍ਹੀ ਤਾਂ, ਉਨ੍ਹਾਂ ਪ੍ਰਿਥੀ ਚੰਦ ਨੂੰ ਪੁੱਛਿਆ ਕਿ ਪਹਿਲੀਆਂ ਦੋ ਚਿੱਠੀਆਂ ਕਿਥੇ ਹਨ ? ਪ੍ਰਿਥੀ ਚੰਦ ਮੁੱਕਰ ਗਿਆ ਤੇ ਕਹਿਣ ਲੱਗਾ– ਮੈਨੂੰ ਨਹੀਂ ਪਤਾ। ਆਖਰ ਤਲਾਸ਼ੀ ਲੈਣ 'ਤੇ ਚਿੱਠੀਆਂ ਬਰਾਮਦ ਹੋ ਗਈਆਂ। ਚਿੱਠੀਆਂ ਪੜ੍ਹ ਕੇ ਗੁਰੂ ਰਾਮ ਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰੋਂ ਵਾਪਸ ਮੰਗਵਾ ਲਿਆ ਤੇ ਕਿਹਾ ਕਿ–ਇਹ ਜੋ ਚਿੱਠੀਆਂ ਤੁਸੀਂ ਲਿਖੀਆਂ ਹਨ ਇਹ ਅਜੇ ਪੂਰੀਆਂ ਨਹੀਂ ਹਨ। ਅੱਗੋਂ ਇਨ੍ਹਾਂ ਨੂੰ ਪੂਰਾ ਕਰੋ। ਤਦ ਗੁਰੂ ਅਰਜਨ ਦੇਵ ਜੀ ਨੇ ਚੌਥੀ ਚਿੱਠੀ ਪੂਰੀ ਕੀਤੀ, ਜੋ ਇਸ ਤਰ੍ਹਾਂ ਹੈ–

ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥
ਸੇਵ ਕਰੀ ਪਲੁ ਚਸਾ ਨਾ ਵਿਛੁੜਾ॥
ਜਨ ਨਾਨਕ ਦਾਸ ਤੁਮਾਰੇ ਜੀਉ॥੪॥
ਹਉ ਘੋਲੀ ਜੀਉ ਘੋਲਿ ਘੁਮਾਈ।
ਜਨ ਨਾਨਕ ਦਾਸ ਤੁਮਾਰੇ ਜੀਉ॥
ਰਹਾਉ॥ ੧॥ ੮॥

ਇਹ ਚਾਰੇ ਚਿੱਠੀਆਂ ਪਾਵਨ ਗੁਰਬਾਣੀ ਦਾ ਦਰਜਾ ਪ੍ਰਾਪਤ ਕਰ ਗਈਆਂ।

ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਚਿੱਠੀ ਦੇ ਰੂਪ ਵਿਚ ਲਿਖਿਆ ਸੀ। ਜੋ ਕਿ ਇਕ ਅਹਿਮ ਦਸਤਾਵੇਜ਼ ਹੈ। ਇਸੇ ਤਰ੍ਹਾਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਕਈ ਚਿੱਠੀਆਂ ਆਪਣੇ ਸਿੱਖਾਂ ਨੂੰ ਲਿਖੀਆਂ, ਜਿਹੜੀਆਂ ਕਿ 'ਹੁਕਮਨਾਮਿਆਂ' ਦੇ ਰੂਪ ਵਿਚ ਦਰਜ ਹਨ। ਉਨ੍ਹਾਂ ਨੇ ਰੂਸ ਦੇ ਆਗੂਆਂ ਨੂੰ ਵੀ ਚਿੱਠੀਆਂ ਲਿਖੀਆਂ ਸਨ, ਜਿਹੜੀਆਂ ਕਿ ਰੂਸ ਦੇ ਕਿਤਾਬ-ਘਰ ਵਿਚ ਸਾਂਭੀਆਂ ਪਈਆਂ ਹਨ ਜੋ ਕਿ ਇਕ ਅਹਿਮ ਦਸਤਾਵੇਜ਼ ਹਨ।

ਚਿੱਠੀਆਂ ਲਿਖਣੀਆਂ ਸਿੱਖਣੀਆਂ ਹੋਣ ਤਾਂ ਜੀ ਕੋਈ ਲੇਖਕਾਂ ਤੋਂ ਸਿੱਖੇ। ਕਿਵੇਂ ਸ਼ਬਦ ਪਰੋ ਕੇ ਲਿਖਦੇ ਹਨ, ਕਮਾਲ ਕਰ ਦਿੰਦੇ ਹਨ! ਚਿੱਠੀਆਂ ਲਿਖਣੀਆਂ ਜਿਵੇਂ ਲੇਖਕਾਂ ਦਾ ਹੀ ਕੰਮ ਰਹਿ ਗਿਆ ਹੈ। ਕਿਵੇਂ ਆਪਣੇ ਸਹਿਯੋਗੀ ਲੇਖਕ ਦੋਸਤਾਂ ਮਿੱਤਰਾਂ ਨੂੰ ਬਣਤਾਂ ਬਣਾ ਕੇ ਲਿਖਦੇ ਹਨ। ਕਿੰਨੀ ਮਿਠਾਸ, ਜਿਵੇਂ ਚਿੱਠੀ 'ਚੋਂ ਰਸ ਚੋਅ ਰਿਹਾ ਹੋਵੇ। ਘੱਟ ਤੇ ਸ਼ਾਇਰ ਵੀ ਨਹੀਂ! ਕਈ ਸ਼ਾਇਰਾਂ ਨੇ ਚਿੱਠੀਆਂ ਬਾਰੇ ਬੜੇ ਸ਼ੇਅਰ ਬਣਾਏ ਹਨ। ਗ਼ਾਲਿਬ ਦਾ ਇਕ ਸ਼ੇਅਰ ਹੈ–

"ਖ਼ਤ ਲਿਖੇਂਗੇ ਗਰਚਿ ਮਤਲਬ ਕੁਛ ਨਾ ਹੋ।"
ਹਮ ਤੋਂ ਆਸ਼ਿਕ ਹੈਂ ਤੁਮਹਾਰੇ ਨਾਮ ਕੇ।"

ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ ਚਿੱਠੀਆਂ ਬਾਰੇ ਇਕ ਸ਼ੇਅਰ ਲਿਖਦੇ ਹਨ :

"ਦੇਖੀਏ ਕਿਸ ਦਿਨ ਜਵਾਬਿ-ਖ਼ਤ ਸੇ ਆਖੇਂ ਸ਼ਾਦ ਹੋਂ
ਰਸਤਾ ਦੇਖਾ ਨਹੀਂ ਕਾਸਿਦ ਭਟਕਤਾ ਜਾਏਗਾ।"

ਮਤਲਬ ਕਿ ਖਬਰੇ ਕਿਹੜੇ ਦਿਨ ਖ਼ਤ ਦਾ ਜਵਾਬ ਆਉਣਾ, ਜਿਸ ਨੂੰ ਪੜ੍ਹ ਕੇ ਸਾਡੀਆਂ ਅੱਖਾਂ ਠੰਡੀਆਂ ਹੋਣੀਆਂ। ਪਰ ਡਾਕੀਏ ਨੇ ਤਾਂ ਘਰ ਦਾ ਰਸਤਾ ਹੀ ਨਹੀਂ ਦੇਖਿਆ, ਵਿਚਾਰਾ ਭਟਕਦਾ ਹੀ ਚਲਾ ਜਾਏਗਾ।

ਜੇਮਜ਼ ਹਉਵੈੱਲ ਚਿੱਠੀਆਂ ਬਾਰੇ ਕਹਿੰਦੇ ਹਨ ਕਿ– "ਜਿਵੇਂ ਚਾਬੀਆਂ ਸੰਦੂਕਾਂ ਦੇ ਤਾਲੇ ਖੋਲ੍ਹ ਦਿੰਦੀਆਂ ਹਨ, ਉਵੇਂ ਹੀ ਚਿੱਠੀਆਂ ਦਿਲਾਂ ਦੇ ਭੇਤ ਖੋਲ੍ਹ ਦਿੰਦੀਆਂ ਹਨ।"

"ਮੇਰਾ ਖਿਆਲ ਹੈ ਕਿ ਜਿਸ ਖ਼ਤ ਵਿਚ ਦਿਲ ਦੀ ਝਲਕ ਨਾ ਲੱਭੇ, ਉਹ ਆਪਣੇ ਮੰਤਵ ਵਿਚ ਅਸਫਲ ਰਹਿੰਦਾ ਹੈ।" ਇਹ ਵਿਚਾਰ ਹਨ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਚਿੱਠੀ ਲਿਖਣ ਬਾਰੇ।

ਸੋ, ਸਾਨੂੰ ਕਦੀ-ਕਦੀ ਆਪਣੇ ਦੋਸਤਾਂ-ਮਿੱਤਰਾਂ, ਨਜ਼ਦੀਕੀ ਰਿਸ਼ਤੇਦਾਰਾਂ ਸਾਕਾਂ-ਸਬੰਧੀਆਂ ਨੂੰ ਚਿੱਠੀਆਂ ਜ਼ਰੂਰ ਲਿਖਣੀਆਂ ਚਾਹੀਦੀਆਂ ਹਨ। ਜੋ ਗੱਲ ਅਸੀਂ ਚਿੱਠੀ ਰਾਹੀਂ ਲਿਖ ਕੇ ਦੱਸ ਸਕਦੇ ਹਾਂ, ਫੋਨ ਰਾਹੀਂ ਨਹੀ। ਚਿੱਠੀ ਰਾਹੀਂ ਅਸੀਂ ਆਪਣੇ ਤੋਂ ਵੱਡਿਆਂ ਨੂੰ ਆਦਰ-ਸਤਿਕਾਰ ਦੇ ਨਾਲ ਚਾਰ ਅੱਖਰ ਲਿਖ ਸਕਦੇ ਹਾਂ ਤੇ ਆਪਣੀ ਸਿਆਣਪ ਜ਼ਾਹਰ ਕਰ ਸਕਦੇ ਹਾਂ। ਤੇ ਅੱਗੇ ਤੋਂ ਹੋਰ ਵਧੀਆ ਤਰੀਕੇ ਨਾਲ ਚਿੱਠੀ ਲਿਖ ਸਕਦੇ ਹਾਂ। ਚੰਗੀ ਮਾੜੀ ਗੱਲ ਨੂੰ ਵੀ ਅੱਛੇ ਤਰੀਕੇ ਨਾਲ ਲਿਖ ਕੇ ਸਮਝਾ ਸਕਦੇ ਹਾਂ। ਹੋਰ ਤਾਂ ਹੋਰ ਆਪਣੀ ਇਬਾਰਤ ਨੂੰ ਖੁਸ਼ਕੱਤ ਬਣਾ ਸਕਦੇ ਹਾਂ। ਚਿੱਠੀ ਰਾਹੀਂ ਅਸੀਂ ਆਪਣੇ ਮਨੋ-ਭਾਵਾਂ ਨੂੰ ਲਿਖ ਕੇ ਵਿਅਕਤ ਕਰ ਸਕਦੇ ਹਾਂ। ਚਿੱਠੀ ਲਿਖਣ ਵਿਚ ਵੱਡੀ ਗੱਲ ਇਹ ਵੀ ਹੈ ਕਿ ਟੈਲੀਫੋਨ ਤੇ ਹਰ ਦੋ ਮਿੰਟ ਬਾਅਦ ਦੋ ਰੁਪਏ ਖਰਚ ਹੋ ਜਾਂਦੇ ਹਨ ਜਦ ਕਿ ਕਾਰਡ 'ਤੇ 50 ਪੈਸੇ ਖਰਚ ਕੇ ਢੇਰ ਸਾਰੀਆਂ ਗੱਲਾਂ ਲਿਖੀਆਂ ਜਾ ਸਕਦੀਆਂ ਹਨ। ਚਿੱਠੀਆਂ ਰਾਹੀਂ ਆਪਸੀ ਪ੍ਰੇਮ ਵਧਦਾ ਹੈ ਤੇ ਸਨੇਹ ਵਧਦਾ ਹੈ। ਇਸ ਕਰਕੇ ਸਾਨੂੰ ਇਕ ਦੂਜੇ ਨਾਲ ਚਿੱਠੀਆਂ ਦਾ ਆਦਾਨ-ਪ੍ਰਦਾਨ ਜ਼ਰੂਰ ਕਰਨਾ ਚਾਹੀਦਾ ਹੈ।

ਬੇਸ਼ਕ ਜ਼ਮਾਨਾ ਅੱਜ ਕੱਲ੍ਹ ਪੜ੍ਹਿਆਂ-ਲਿਖਿਆਂ ਦਾ ਹੈ, ਪਰ ਘਰੇਲੂ ਚਿੱਠੀਆਂ ਲਿਖਣ ਵੱਲ ਬਹੁਤ ਘੱਟ ਧਿਆਨ ਦਿੱਤਾ ਜਾਂਦਾ ਹੈ। ਸਾਨੂੰ ਚਿੱਠੀਆਂ ਲਿਖਣ ਦਾ ਰੁਝਾਨ ਜ਼ਰੂਰ ਬਣਾਉਣਾ ਚਾਹੀਦਾ ਹੈ ਤਾਂ ਕਿ ਆਉਣ ਵਾਲੇ ਸਮੇਂ ਵਿਚ ਸਾਡੇ ਬੱਚੇ ਵੀ ਇਸ ਰੁਝਾਨ ਵਿਚ ਸ਼ਾਮਿਲ ਹੋ ਕੇ ਚਿੱਠੀਆਂ ਲਿਖਣ ਦੀ ਪ੍ਰੰਪਰਾ ਨੂੰ ਅੱਗੇ ਤੋਰਨ।

*ਪਿੰਡ ਮਾਧੋਪੁਰ*
*ਨੇੜੇ ਚਹੇੜੂ, ਫਗਵਾੜਾ*

# ਤੁਮਰੀ ਮਹਿਮਾ ਬਰਨਿ ਨ ਸਾਕਉ

*—ਤਰਸੇਮ ਸਿੰਘ ਨਾਮਧਾਰੀ*

— ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ।

— ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ।।
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ।

— ਫਰੀਦਾ ਸਾਹਿਬ ਦੀ ਕਰਿ ਚਾਕਰੀ ॥
ਦਿਲ ਦੀ ਲਾਹਿ ਭਰਾਂਦਿ
ਦਰਵੇਸਾ ਨੋ ਲੋੜੀਐ ਰੁੱਖਾਂ ਦੀ ਜੀਰਾਂਦਿ।

— ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ।।
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ।।

— ਫਰੀਦਾ ਦਰਿ ਦਰਵੇਸੀ ਗਾਖੜੀ ਚਲਾਂ ਦੁਨੀਆ ਭਤਿ।।
ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ।।

ਇਹ ਧਰਮ ਦੀ ਪਰਿਭਾਸ਼ਾ, ਰੂਹਾਨੀਅਤ ਦੇ ਮਾਰਗ ਦਾ ਮਾਰਗ ਦਰਸ਼ਨ ਹੈ, ਜੋ ਬਹੁਤ ਹੀ ਕਠਿਨ ਹੈ। ਇਹ ਸਿਰਫ ਕਹਿਣ ਨੂੰ ਹੀ ਨਹੀਂ ਕਰਨੀ ਲਈ ਹੋਕਾ ਦਿੰਦਾ ਹੈ। ਭਾਵ ਕਰਣੀ (ਕਰਨੀ) ਨੂੰ ਪ੍ਰਧਾਨ ਮੰਨਦਾ ਹੈ। ਦਰਵੇਸ ਬਣਨਾ, ਦਰਵੇਸੀ ਕਰਨੀ ਬਹੁਤ ਔਖੀ ਹੈ, ਇਹ ਸਤਿਗੁਰੂ ਜੀ ਦੀ ਕਿਰਪਾ ਤੋਂ ਬਿਨਾਂ ਨਾਮੁਮਕਿਨ ਹੈ। ਹਿਰਦੇ ਦੀ ਦਰਵੇਸੀ ਤਾਂ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਹੀ ਪ੍ਰਾਪਤ ਹੋ ਸਕਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਬਖਸ਼ਿਸ਼ ਕੀਤਾ ਹੈ ਗੁਰੂ ਨਾਨਕ ਦੇਵ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਦਰ ਦੀ ਸੇਵਕੀ ਦੀ ਕਤਾਰ ਵਿਚ ਖੜ੍ਹਾ ਕਰ ਦਿੱਤਾ ਹੈ, ਬੇਸ਼ਕ ਭੇਖੀ ਹੀ ਹਾਂ, ਪਰ ਭੇਖ ਦੀ ਲਾਜ ਵੀ ਉਸੇ ਹੀ ਰੱਖਣੀ ਹੈ। ਉਸਦਾ ਭੇਖ ਧਾਰੀ ਤਾਂ ਹਾ ਅੱਗੇ ਉਹ ਜਾਣੇ।

ਜਦੋਂ ਸਤਿਗੁਰੂ ਜੀ ਹਿਰਦੇ ਵਿਚ ਬੈਠ ਜਾਣ ਤਾਂ ਉਸ ਸਮੇਂ ਦਾ ਕਹਿਆ, ਲਿਖਿਆ ਆਪਣਾ ਨਹੀਂ ਹੁੰਦਾ, ਉਸ ਸਮੇਂ 'ਮੈਂ' ਤਾਂ ਹੁੰਦਾ ਹੀ ਨਹੀਂ, ਉਸ ਸਮੇਂ ਤਾਂ 'ਤੂੰ ਤੂੰ ਤੂੰ' ਹੀ ਹੁੰਦਾ ਹੈ ਜਾਂ 'ਤੂ ਹੀ ਤੂ ਹੀ' ਹੁੰਦਾ ਹੈ। ਜਦੋਂ ਕਦੇ ਅਜਿਹਾ ਕਹਿਆ ਜਾਂਦਾ ਹੈ ਜਾਂ ਲਿਖਿਆ ਜਾਂਦਾ ਹੈ ਤਾਂ ਰੀਕਾਰਡ ਹੋਇਆ ਸੁਣਨ ਸਮੇਂ ਜਾਂ ਲਿਖਿਆ ਹੋਇਆ ਪੜ੍ਹਨ ਸਮੇਂ ਆਪਣਾ ਕਹਿਆ ਜਾਂ ਲਿਖਿਆ ਲਗਦਾ ਹੀ ਨਹੀਂ; ਕਿਉਂ ਉਹ ਆਪਣਾ ਹੁੰਦਾ ਹੀ ਨਹੀਂ, ਇਹ ਤਾਂ ਉਸ ਦਾ ਹੀ ਹੁੰਦਾ ਹੈ।

ਜਦੋਂ ਕਦੇ ਸਤਿਗੁਰੂ ਕਿਸੇ ਹਿਰਦੇ ਵਿਚ ਵਾਸ ਕਰਦੇ ਹਨ ਉਸ ਅਨੰਦ ਨੂੰ ਹਿਰਦਾ ਆਪ ਹੀ ਮਾਣ ਸਕਦਾ ਹੈ, ਅਨੁਭਵ ਕਰ ਸਕਦਾ ਹੈ, ਪਰ ਜਦੋਂ ਉਸ ਅਨੰਦ ਨੂੰ ਜ਼ੁਬਾਨ ਰਾਹੀਂ ਦੱਸਣਾ ਹੋਵੇ ਤਾਂ ਅਜਿਹੇ ਸ਼ਬਦ ਹੁੰਦੇ ਹੀ ਨਹੀਂ ਜੋ ਉਸ ਅਨੰਦ ਦਾ ਸਹੀ ਬਿਆਨ ਕਰ ਸਕਣ। ਜੋ ਬਿਆਨ ਕੀਤਾ ਜਾਂਦਾ ਹੈ ਉਸ ਨੂੰ ਸੁਨਣ ਵਾਲੇ ਕਿਤਨੇ ਕੁ ਸਮਝਣ ਦੇ ਯੋਗ ਹਨ ਜਾਂ ਕਹੇ ਹੋਏ ਦੇ ਭਾਵ ਨੂੰ ਕਿਵੇਂ ਸਮਝਦੇ ਹਨ ਇਹ ਉਨ੍ਹਾਂ ਦੀ ਸਮਝਣ ਦੀ ਪਹੁੰਚ ਤੇ ਨਿਰਭਰ ਕਰਦਾ ਹੈ । ਅਗਰ ਇਸ ਕਹੇ ਨੂੰ ਲਿਖਤ ਦਾ ਰੂਪ ਦਿੱਤਾ ਜਾਵੇ ਤਾਂ ਬਿਆਨ ਵੀ ਅਤੇ ਸਮਝ ਵੀ ਹੋਰ ਔਖੀ ਹੋ ਜਾਂਦੀ ਹੈ; ਕਿਉਂਕਿ ਇਹ ਪੜ੍ਹਨ ਵਾਲਿਆਂ ਤੇ ਮੁਨੱਸਰ ਕਰਦਾ ਹੈ ਕਿ ਉਹ ਲਿਖੇ ਗਏ ਭਾਵਾਂ ਨੂੰ ਕਿਸ ਤਰ੍ਹਾਂ ਲੈਂਦੇ ਹਨ। ਇਹੋ ਕਾਰਨ ਹੈ ਲਿਖਤ ਨੂੰ ਲੈ ਕੇ ਹੀ ਝਗੜੇ ਸ਼ੁਰੂ ਹੋ ਜਾਂਦੇ ਹਨ। ਵਕੀਲ ਆਪਣੇ ਆਪਣੇ ਅਰਥ ਕੱਢਦੇ ਹਨ। ਪਰ ਫਿਰ ਭੀ ਲਿੱਪੀ (ਲਿਖਤ) ਬਹੁਤ ਜ਼ਰੂਰੀ ਅਤੇ ਮਹੱਤਵਪੂਰਨ ਹੈ ? ਅਗਰ ਸ਼ੁਰੂ ਵਿਚ ਹੀ ਲਿਪੀ ਹੁੰਦੀ ਤਾਂ ਅੱਜ ਪਤਾ ਲੱਗ ਜਾਂਦਾ ਕਿ ਆਦਮੀ ਦੀ ਉਤਪਤੀ ਕਿਵੇਂ ਹੋਈ ਹੈ । ਕੋਈ ਡੱਡੂ ਤੋਂ, ਕੋਈ ਬਾਂਦਰ ਤੋਂ, ਕੋਈ ਕਿਸ ਤਰ੍ਹਾਂ, ਕੋਈ ਕਿਸ ਤਰ੍ਹਾਂ ਆਦਮੀ ਦੀ ਉਤਪਤੀ ਦੱਸਦਾ ਹੈ। ਉਸ ਸਮੇਂ ਲਿੱਪੀ ਹੁੰਦੀ ਤਾਂ ਲਿਖਿਆ ਹੋਇਆ ਪੜ੍ਹਿਆ ਜਾਂਦਾ ਕਿ ਪਹਿਲਾਂ ਕੌਣ ਜਨਮਿਆ, ਕਿਸ ਤਰ੍ਹਾਂ ਪਸਾਰਾ ਹੋਇਆ ? ਜਿਹੜਾ ਇਕ ਪਰਵਾਰ ਤੋਂ ਸੁਣਿਆਂ ਤੋਂ ਦੂਸਰੀ ਵੰਸ਼ ਤਕ ਪਹੁੰਚਿਆ, ਇਸ ਤਰ੍ਹਾਂ ਕੁਛ ਚਿਰ ਯਾਦ ਰੱਖਿਆ ਗਿਆ ਪਰ ਜਦੋਂ ਲੰਬੀ ਲੜੀ ਹੋ ਗਈ ਤਾਂ ਪਿਛਲੀ ਲੜੀ ਨੂੰ ਸਾਰੇ ਭੁੱਲ ਗਏ। ਇਸ ਤਰ੍ਹਾਂ ਹੀ ਹੁਣ ਹੁੰਦਾ ਹੈ ਕਿ ਜੇਕਰ ਕਿਸੇ ਦਾ ਹੋਸ਼ ਸੰਭਾਲਦੇ ਤਕ ਬਾਬਾ, ਪੜਦਾਦਾ ਜਿਊਂਦਾ ਹੈ ਤਾਂ ਉਸ ਦਾ ਨਾਮ ਯਾਦ ਰਹਿੰਦਾ ਹੈ ਕੋਈ ਇਕ-ਦੋ ਪੀੜ੍ਹੀਆਂ ਯਾਦ ਰੱਖ ਲੈਂਦਾ ਹੈ ਬਾਦ ਵਿਚ ਕਿਸੇ ਨੂੰ ਕੋਈ ਯਾਦ ਨਹੀਂ ਹੁੰਦਾ ਕਿ ਵੱਡੇ ਵਡੇਰੇ ਕੌਣ ਸਨ। ਕਈਆਂ ਨੂੰ ਪੜਦਾਦੇ ਦਾ ਨਾਮ ਭੀ ਯਾਦ ਨਹੀਂ ਹੁੰਦਾ।

ਜਾਨਵਰਾਂ ਦਾ ਬੋਲਣ ਨਾਲ ਹੀ ਕੰਮ ਚੱਲੀ ਜਾਂਦਾ ਹੈ— ਚਾਹੇ ਉਡਣ ਵਾਲੇ ਹੋਣ ਜਾਂ ਧਰਤੀ ਤੇ ਚੱਲਣ ਵਾਲੇ ਹੋਣ, ਪਰਾਂ ਵਾਲੇ ਹੋਣ, ਰੀਂਗਣ ਵਾਲੇ ਹੋਣ, ਤੁਰਨ ਵਾਲੇ ਹੋਣ— ਸਾਰੇ ਇਕ ਦੂਜੇ ਦੀ ਬੋਲੀ ਨੂੰ ਸਮਝਦੇ ਹਨ। ਸੱਪ ਆਵੇ, ਬਿੱਲੀ, ਸ਼ੇਰ ਆ ਜਾਵੇ ਜਾਨਵਰ ਕੂਕਣ ਲੱਗ ਪੈਂਦੇ ਹਨ। ਚੱਲਣ ਵਾਲੇ, ਚੋਪਾਏ, ਉਨ੍ਹਾਂ ਦੀ ਬੋਲੀ ਸਮਝ ਕੇ ਸੁਚੇਤ ਹੋ ਜਾਂਦੇ ਹਨ। ਜਾਨਵਰਾਂ ਦਾ ਲਿੱਪੀ ਤੋਂ ਬਿਨਾਂ ਕੰਮ ਚੱਲ ਜਾਂਦਾ ਹੈ ਕਿਉਂਕਿ ਕੁਦਰਤ ਨੇ ਇਨ੍ਹਾਂ ਦੇ ਕਈ ਅੰਗ (ਗੁਣ) ਜਿਵੇਂ ਸੁੰਘਣ ਵਾਲੇ, ਦੇਖਣ ਵਾਲੇ, ਅਹਿਸਾਸ ਵਾਲੇ (ਗੁਣ) ਅੰਗ

ਬਹੁਤ ਸੂਖਮ ਅਤੇ ਪਾਵਰ ਫੁਲ ਬਣਾਏ ਹੋਏ ਹਨ। ਤੁਸੀਂ ਕੀੜੀ ਦੀ ਸੁੰਘਣ ਸ਼ਕਤੀ ਵੇਖਦੇ ਹੀ ਹੋ ਕਿ ਕਿਧਰੇ ਖੰਡ ਰੁੜ ਜਾਏ, ਤੇਲ ਜਾਂ ਥਿੰਦਾ ਰੁੜ ਜਾਏ, ਦਾਣੇ ਰੁੜ ਜਾਣ, ਝੱਟ ਸੁੰਘਣ ਕਲਾ ਨਾਲ ਉਥੇ ਡਾਰਾਂ ਕੀੜੀਆਂ ਦੀਆਂ ਲੱਗ ਜਾਣਗੀਆਂ। ਕਿਤੇ ਕੋਈ ਡੰਗਰ ਮਰ ਜਾਏ ਪਤਾ ਨਹੀਂ ਕਾਂ, ਕੁੱਤੇ, ਗਿਰਝਾਂ ਕਿਧਰੋਂ ਆ ਕੇ ਉਸ ਜਗ੍ਹਾ ਝੁਰਮੱਟ ਪਾ ਲੈਂਦੇ ਹਨ, ਸਿਰਫ ਸੁੰਘਣ ਤਾਕਤ ਨਾਲ। ਮੀਂਹ ਅਜੇ ਆਇਆ ਨਹੀਂ ਹੁੰਦਾ ਆਮਦ ਤੋਂ ਪਹਿਲਾਂ ਹੀ ਮੋਰ ਪੈਲਾਂ (ਪਾਇਲਾਂ) ਪਾਉਣ ਲਗ ਪੈਂਦੇ ਹਨ।

ਸੁਨਾਮੀ ਲਹਿਰਾਂ ਵੇਲੇ ਦਸਦੇ ਹਨ ਕਿ ਸਾਰੇ ਜੰਗਲ ਦੇ ਚੋਪਾਏ ਜਾਨਵਰ ਲਹਿਰਾਂ ਆਉਣ ਤੋਂ ਪਹਿਲਾਂ ਹੀ ਜੰਗਲਾਂ ਵਿਚ ਉਚੇ ਸਥਾਨਾਂ ਤੇ ਚਲੇ ਗਏ ਸਨ।

ਇਥੇ ਇਕ ਅਖਬਾਰ ਵਿਚ ਪੜ੍ਹਿਆ ਕਿ ਇਕ ਆਦਮੀ ਨੇ ਆਪਣੇ ਘਰ ਇਕ ਪਾਲਤੂ ਸੱਪ ਰੱਖਿਆ ਹੋਇਆ ਸੀ। ਉਸ ਆਦਮੀ ਨੇ ਘਰ ਬਦਲ ਲਿਆ ਅਤੇ ਨਵੇਂ ਘਰ ਤਬਦੀਲ ਹੋ ਗਿਆ, ਜੋ ਪੁਰਾਣੇ ਘਰ ਤੋਂ ਕਰੀਬ ੧੦੦-੨੦੦ ਮੀਲ ਤੇ ਸੀ। ਉਹ ਆਦਮੀ ਕਾਹਲੀ ਵਿਚ ਆਪਣੇ ਪਾਲਤੂ ਸੱਪ ਨੂੰ ਨਾਲ ਲੈ ਕੇ ਜਾਣਾ ਭੁੱਲ ਗਿਆ। ਪਰ ਜਦੋਂ ਅਗਲੀ ਸਵੇਰ ਹੋਈ ਤਾਂ ਉਹ ਸੱਪ ਉਸ ਆਦਮੀ ਦੇ ਨਵੇਂ ਘਰ ਦੇ ਬੂਹੇ ਅੱਗੇ ਬੈਠਾ ਸੀ। ਉਸ ਆਦਮੀ ਦੀਆਂ ਅੱਖਾਂ ਵਿਚੋਂ ਪਿਆਰ ਦੇ ਅੱਥਰੂ ਆ ਗਏ। ਸੱਪ ਪ੍ਰਮਾਤਮਾ ਦੀ ਦਿੱਤੀ ਸੁੰਘਣ ਸ਼ਕਤੀ ਨਾਲ ਉਥੇ ਪੁੱਜ ਗਿਆ, ਨਕਸ਼ਾ ਨਹੀਂ ਦੇਖਿਆ, ਦਿਸ਼ਾ ਨਹੀਂ ਲਈ। ਇਹ ਪ੍ਰਮਾਤਮਾ ਨੇ ਦੇਣ ਪਸ਼ੂ-ਪੰਛੀਆਂ ਨੂੰ ਦਿੱਤੀ ਹੋਈ ਹੈ।

ਕੂੰਜਾਂ ਆਪਣੇ ਆਂਡੇ ਮੈਦਾਨਾਂ ਵਿਚ ਦੇ ਕੇ ਪਹਾੜਾਂ ਉਪਰ ਚਲੀਆਂ ਜਾਂਦੀਆਂ ਹਨ, ਪਰ ਕੁਝ ਅਰਸੇ ਬਾਦ ਉਸੇ ਹੀ ਜਗ੍ਹਾ ਤੇ ਆ ਜਾਂਦੀਆਂ ਹਨ ਜਿਥੇ ਉਨ੍ਹਾਂ ਦੇ ਬੱਚੇ ਹੁੰਦੇ ਹਨ। ਇਨ੍ਹਾਂ ਕੂੰਜਾਂ ਦਾ ਧਿਆਨ ਇਤਨਾ ਪਰਬਲ ਹੈ ਕਿ ਧਿਆਨ ਨਾਲ ਹੀ ਬੱਚੇ ਪਾਲੀ ਜਾਂਦੀਆਂ ਹਨ।

(ਚੋਪਾਏ) ਜਾਨਵਰਾਂ ਅਤੇ ਪੰਛੀਆਂ ਦੀਆਂ ਬਹੁਤ ਹੀ ਇਸ ਤਰ੍ਹਾਂ ਦੀਆਂ ਉਦਾਹਰਣਾਂ ਹਨ। ਇਹ ਗੁਣ ਆਮ ਲੋਕਾਂ ਵਿਚ ਨਹੀਂ ਹਨ। ਹਾਂ, ਰੂਹਾਨੀਅਤ ਦੇ ਰਾਹਗੀਰ ਇਹ ਗੁਣ ਰਖਦੇ ਹਨ ਪਰ ਉਹ ਹੈਨ ਬਹੁਤ ਘੱਟ। ਜਿਹੜੇ ਹੈ ਭੀ ਨੇ ਉਹ ਇਨ੍ਹਾਂ ਦਾ ਪ੍ਰਯੋਗ ਨਹੀਂ ਕਰਦੇ, ਉਹ ਪ੍ਰਭੂ ਦੇ ਭਾਣੇ ਵਿਚ ਹੀ ਰਹਿੰਦੇ ਹਨ। ਇਸ ਲਈ ਆਦਮੀ ਲਈ ਲਿੱਪੀ ਅਤੇ ਬੋਲੀ ਜ਼ਰੂਰੀ ਹੋ ਗਈਆਂ ਹਨ ਜਿਸ ਵਿਚ ਲਗਾਤਾਰ ਵਿਕਾਸ ਹੁੰਦਾ ਗਿਆ ਅਤੇ ਜਿਸ ਜਿਸ ਵੱਲ ਧਿਆਨ ਨਾ ਦਿੱਤਾ ਗਿਆ ਉਹ ਲਗਾਤਾਰ ਅਲੋਪ ਹੁੰਦੇ ਗਏ ਅਤੇ ਹੋ ਰਹੇ ਹਨ ਜਿਵੇਂ ਕਿ ਕਈ ਭਾਸ਼ਾਵਾਂ, ਸਭਿਆਚਾਰ ਖਤਮ ਹੋ ਗਏ ਹਨ; ਜਾਂ ਖਤਮ ਹੋਣ ਵੱਲ ਜਾ ਰਹੇ ਹਨ। ਨਵੀਆਂ ਭਾਸ਼ਾਵਾਂ ਆ ਤੇ ਨਹੀਂ ਰਹੀਆਂ ਪੁਰਾਣੀਆਂ ਕਈ ਚਲੇ ਗਈਆਂ ਹਨ। ਕਈ ਪੀੜ੍ਹੀ ਦਰ ਪੀੜ੍ਹੀ ਜਾ ਰਹੀਆਂ ਹਨ ਜਿਨਾਂ ਦੇ ਸੰਚਾਲਕ ਅਤੇ ਪੈਰੋਕਾਰ ਅਵੇਸਲੇ ਹੋ ਗਏ ਹਨ ਜਾਂ ਦੂਸਰੀਆਂ ਭਾਸ਼ਾਵਾਂ, ਸਭਿਅਤਾ, ਸਹਿਤ, ਧਰਮ ਨੂੰ ਆਪਣਾ ਆਪ ਸੌਂਪ ਬੈਠੇ ਹਨ।

"ਕੁਦਰਤ ਦੀ ਹਰ ਚੀਜ਼, ਕੁਦਰਤ ਦੀ ਹਰ ਕਿਰਤ, ਆਦਮੀ, ਮੌਕੇ ਦਾ ਸਤਿਗੁਰੂ (ਰਹਿਬਰ) ਵਰਤਮਾਨ ਦਾ ਇਤਿਹਾਸ ਹੁੰਦਾ ਹੀ ਹੈ, ਉਹ ਭੀ ਭੂਤਕਾਲ ਦਾ ਇਤਿਹਾਸ ਬਣ ਜਾਂਦੇ ਹਨ ਪਰ ਵਰਤਮਾਨ ਕਾਲ ਦਾ ਇਤਿਹਾਸ ਲਿਖਣਾ, ਸਿਰਜਣਾ ਬਹੁਤ ਔਖਾ ਹੁੰਦਾ ਹੈ ਕਿਉਂਕਿ ਜੋ ਵਰਤਮਾਨ ਵਿਚ ਵਰਤ ਰਿਹਾ ਹੁੰਦਾ ਹੈ ਆਦਮੀ ਦੀ ਫਿਤਰਤ ਹੈ ਕਿ ਉਸ ਨੂੰ ਉਸ ਸਮੇਂ ਅਣਗੌਲਿਆ ਕਰਕੇ ਭੂਤਕਾਲ ਦਾ ਇਤਿਹਾਸ ਵਾਚਦਾ ਹੈ, ਸਲਾਹੁੰਦਾ ਹੈ, ਕਿਉਂਕਿ ਜਿਹੜੀ ਗੱਲ ਬੀਤ ਚੁੱਕੀ ਹੋਵੇ ਉਸ ਦਾ ਨਿਚੋੜ ਕੱਢਣਾ ਸੌਖਾਭੀ ਹੁੰਦਾ ਹੈ ਅਤੇ ਬਹੁਤਾ ਉਹ ਲਿਖਿਆ ਹੋਇਆ ਮਿਲ ਜਾਂਦਾ ਹੈ ਸਿਰਫ ਨਕਲ ਮਾਰ ਕੇ ਇਕੱਠਾ ਹੀ ਕਰਨਾ ਹੁੰਦਾ ਹੈ। ਆਪਣੀ ਲਿਖਤ ਨੂੰ ਸਹੀ ਸਾਬਤ ਕਰਨ ਲਈ ਲਿਖੀਆਂ ਹੋਈਆਂ ਪੁਸਤਕਾਂ ਜਿਨ੍ਹਾਂ ਤੋਂ ਨਕਲ ਮਾਰੀਦੀ ਹੈ, ਵੇਰਵਾ, ਲਿਸਟ ਲਿਖ ਦੇਣੀ ਹੁੰਦੀ ਹੈ, ਲਿਖੀਆਂ ਪੁਸਤਕਾਂ ਦਾ ਵੇਰਵਾ ਦੇ ਕੇ ਸਾਬਤ ਕਰਨ ਦੀ ਗਵਾਹੀ ਪਾ ਲਈਦੀ ਹੈ। ਵਰਤਮਾਨ ਸਥਿਤੀ ਨੂੰ ਸਮਝਣ ਲਈ ਬਹੁਤ ਸੁਚੇਤ ਰਹਿਣਾ ਪੈਂਦਾ ਹੈ, ਸਮਝਣ ਦੀ ਸੂਝ ਹੋਣੀ ਚਾਹੀਦੀ ਹੈ। ਵਰਤਮਾਨ ਸਥਿਤੀ ਨੂੰ ਸਮਝਣ ਲਈ ਵਧੇਰੇ ਅਕਲ ਹੋਣੀ ਚਾਹੀਦੀ ਹੈ, ਸਹੀ ਗੱਲ ਲਿਖਣ ਦੀ ਜੁਰੱਤ ਭੀ ਹੋਣੀ ਚਾਹੀਦੀ ਹੈ। ਵਰਤਮਾਨ ਗੁਰੂ ਦਾ ਜੱਸ ਲਿਖਣ ਲਈ ਆਪਣੇ ਹੰਕਾਰ ਨੂੰ ਨੀਵਾਂ ਕਰਕੇ, ਅਹੰਕਾਰ ਤਿਆਗ ਕੇ, ਨਿਰਮਾਣ ਹੋ ਕੇ ਹੀ ਗੁਰੂ ਨਾਲ ਸੁਰ ਹੋਇਆ ਜਾਂਦਾ ਹੈ ਅਤੇ ਵਰਤਮਾਨ ਗੁਰੂ ਦੀ ਪ੍ਰਭੂਤਾ-ਸਮਰਥਾ ਨੂੰ ਤਾਂ ਹੀ ਪਰਵਾਨ ਕੀਤਾ ਜਾ ਸਕਦਾ ਹੈ ਜੇਕਰ ਆਪਣਾ ਹੰਕਾਰ ਨੀਵਾਂ ਕੀਤਾ ਹੋਵੇ। ਇਸ ਕਾਰਜ ਲਈ ਵਰਤਮਾਨ ਗੁਰੂ ਨਾਲ ਇਕਸੁਰ ਹੋਣਾ ਪਏਗਾ ਅਤੇ ਉਸ ਅੱਗੇ ਨਿਵਣਾ ਭੀ ਪਏਗਾ, ਵਰਤਮਾਨ ਗੁਰੂ ਬਾਰੇ ਬਿਲਕੁਲ ਸਹੀ ਲਿਖਣਾ ਪਏਗਾ। ਕਿਉਂਕਿ ਉਸ ਲਿਖੇ ਨੂੰ ਵਰਤਮਾਨ ਪਾਠਕਾਂ ਨੇ ਪੜ੍ਹਨਾ ਹੈ ਉਨ੍ਹਾਂ ਨੇ ਬੀਤਦਾ (ਵਰਤਦਾ) ਬ੍ਰਿਤਾਂਤ ਸਾਹਮਣੇ ਦੇਖਿਆ ਹੁੰਦਾ ਹੈ। ਗਲਤ ਇਤਿਹਾਸ ਨੂੰ ਉਹ ਪਰਵਾਨ ਨਹੀਂ ਕਰਨਗੇ ਅਤੇ ਵਰਤਮਾਨ ਇਤਿਹਾਸ ਵਰਤਮਾਨ ਗੁਰੂ ਬਾਰੇ ਲਿਖਣ ਲਈ ਕੁਛ ਪੁਸਤਕਾਂ ਇਕੱਠੀਆਂ ਕਰਕੇ ਉਨ੍ਹਾਂ ਤੋਂ

ਨਕਲ ਮਾਰ ਕੇ ਉਨ੍ਹਾਂ ਦੀ ਸੱਚੀ ਪੁਸ਼ਟੀ ਕਰਨ ਲਈ ਪੁਸਤਕਾਂ ਦੀ ਸੂਚੀ ਭੀ ਨਹੀਂ ਦਿੱਤੀ ਜਾ ਸਕਣੀ। ਉਹ ਤਾਂ ਉਹ ਹੀ ਲਿਖੇਗਾ ਜੋ ਸਤਿਗੁਰੂ ਜੀ ਨਾਲ ਜੁੜ ਕੇ ਲਿਖੇਗਾ, ਵਰਤਮਾਨ ਸਥਿਤੀ ਪ੍ਰਤੀ ਸੁਚੇਤ ਹੋਏਗਾ, ਆਲਸ ਛਡ ਕੇ ਵਰਤਮਾਨ ਸਥਿਤੀ ਨੂੰ ਸਮਝੇਗਾ, ਆਪਣੇ ਬਲ ਅਤੇ ਬੁਧ ਦੀ ਸਹੀ ਵਰਤੋਂ ਕਰੇਗਾ। ਕਵੀ ਪ੍ਰੀਤਮ ਸਿੰਘ ਨੇ, 'ਜਸ ਜੀਵਨ' ਦੇ ਕਰਤਾ ਸ: ਤਰਨ ਸਿੰਘ ਵਹਿਮੀ ਜੀ ਨੇ ਆਲਮ ਜੀ ਅਤੇ ਕਈਆਂ ਲਿਖਾਰੀਆਂ ਨੇ ਵਰਤਮਾਨ ਇਤਿਹਾਸ (ਵਰਤਮਾਨ ਗੁਰੂ) ਬਾਰੇ ਲਿਖਣ ਦੀ ਸੋਹਣੀ ਅਤੇ ਸ਼ਲਾਘਾਯੋਗ ਪਿਰਤ ਪਾਈ ਹੈ। ਮਹੰਤ ਆਤਮਾ ਸਿੰਘ ਜੀ ਸਨਖਤਰਾ ਅਤੇ ਸੂਬਾ ਸੁਰਿੰਦਰ ਕੌਰ ਖਰਲ ਨੇ ਭੀ ਗੁਰੂ ਨਾਨਕ ਰਾਜ ਨੂੰ ਸਿਲਸਲੇਵਾਰ ਲੈ ਕੇ ਵਰਤਮਾਨ ਦੀ ਸੋਭਾ ਕੀਤੀ ਹੈ ਵਰਤਮਾਨ ਇਤਿਹਾਸ ਭੋਗਿਆ ਹੈ। ਵਰਤਮਾਨ ਗੁਰੂ ਦੀ ਸਖਸ਼ੀਅਤ ਨੂੰ ਸਮਝਣਾ ਅਤੇ ਗੁਰੂ ਜੀ ਨੂੰ ਨੇੜਿਓਂ ਹੋ ਕੇ ਤੱਕ ਕੇ ਬਹੁਤ ਹੀ ਬਰੀਕੀ ਧਾਰਨ ਕਰਕੇ, ਸ਼ਰਧਾ ਦਾ ਪਹਿਰਾਵਾ ਪਹਿਨਕੇ ਸਹੀ ਤੱਥ ਲਿਖੇ ਹੁੰਦੇ ਹਨ। ਬਹੁਤ ਜਟਲ ਕੰਮ ਹੈ ਇਹ। ਕਬੀਰ ਜੀ ਲਿਖਦੇ ਹਨ ਕਿ :

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨਾ ਜਾਇ।
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇਕੈ ਖਾਇ।

ਪਹਿਲੇ ਗੁਰੂਆਂ ਦੀ ਸਿਫਤ ਸਲਾਹੁਣ ਕਰਨਾ ਬਹੁਤ ਉਤਮ ਚੀਜ਼ ਹੈ, ਨੇਕ ਕਾਰਜ ਹੈ ਕਿਉਂਕਿ ਵਰਤਮਾਨ ਗੁਰੂ ਦੇ ਹੀ ਉਹ ਪਹਿਲੇ ਰੂਪ ਹਨ, ਪਹਿਲਿਆਂ ਗੁਰੂਆਂ ਦੀ ਸਿਫਤ ਸਲਾਹੁਣ ਵਰਤਮਾਨ ਗੁਰੂ ਦੀ ਹੀ ਸਿਫਤ ਸਲਾਹੁਣ ਹੁੰਦੀ ਹੈ। ਪਰ ਅਗਰ ਇਸ ਗੱਲ ਨੂੰ ਮੁੱਖ ਰੱਖ ਕੇ ਪਹਿਲਿਆਂ ਗੁਰੂਆਂ ਦੀ ਸਿਫਤ ਕੀਤੀ ਜਾਵੇ ਕਿ ਇਹ ਗੱਲ ਇਹ ਸਿਫਤ ਪਹਿਲਿਆਂ ਗੁਰੂਆਂ ਵਿਚ ਸੀ, ਪਰ ਵਰਤਮਾਨ ਗੁਰੂ ਵਿਚ ਨਹੀਂ– ਭਾਵ ਵਰਤਮਾਨ ਗੁਰੂ ਨੂੰ ਛੋਟਿਆਂ ਕਰਨ ਦੀ ਕੋਝੀ ਹਰਕਤ ਹੋਵੇ ਤਾਂ ਫਿਰ ਇਹ ਬਹੁਤ ਘਿਨਾਉਣਾ ਕੰਮ ਅਤੇ ਸ਼ੈਤਾਨਾਂ ਦਾ ਕੰਮ ਹੋ ਜਾਂਦਾ ਹੈ। ਇਹੋ ਜਿਹਿਆਂ ਵੱਲ ਤੱਕ ਕੇ ਹੀ ਸਤਿਗੁਰੂ ਰਾਮ ਸਿੰਘ ਜੀ ਹੁਕਮਨਾਮੇ ਲਿਖਕੇ ਤਾੜਨਾ ਕੀਤੀ ਸੀ ਕਿ ਗੁਰੂ ਹਰੀ ਸਿੰਘ ਅੱਜ ਤੋਂ ਸਿਰ ਕਰਤਾ ਜਾਨਣਾ, ਇਹ ਮੇਰੇ ਧੱਕੇ ਨੂੰ ਬਖਸ਼ ਦੇਵੇਗਾ। ਇਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ। ਜਦੋਂ ਗੁਰੂ ਨੇ ਨਾ ਬਖਸ਼ਿਆ ਤਾਂ ਢੋਈ ਕਿਥੇ ਮਿਲੇਗੀ ? ਗੁਰੂ ਤੋਂ ਬਿਨਾਂ ਤਾਂ ਬਖਸ਼ ਹੋਰ ਕਿਸੇ ਕੋਲ ਹੁੰਦੀ ਹੀ ਨਹੀਂ ਤੇ ਫਿਰ ਬਖਸ਼ ਗੁਰੂ ਤੋਂ ਬਿਨਾਂ ਹੋਰ ਕਿਥੋਂ ਆ ਸਕਦੀ ਹੈ? ਸਿਫਤ ਪਹਿਲੇ ਗੁਰੂਆਂ ਦੀ ਹੋਵੇ ਅਤੇ ਮਨ ਮੰਨੇ ਕਿ ਉਹ ਵਰਤਮਾਨ ਗੁਰੂ ਤੇ ਢੁੱਕਦੀ ਹੈ ਫਿਰ ਤਾਂ ਪਹਿਲਿਆਂ ਗੁਰੂਆਂ ਦੀ ਸਿਫਤ ਕੀਤੀ ਬਹੁਤ ਉਤਮ ਕਾਰਜ ਹੁੰਦਾ ਹੈ ਨਹੀਂ ਤਾਂ ਇਹ ਸਿਰਫ ਵਰਤਮਾਨ ਗੁਰੂ ਨੀਵਾਂ ਵਿਖੌਣ ਦੀ ਹੀ ਘਟੀਆ ਹਰਕਤ ਹੁੰਦੀ ਹੈ। ਵਰਤਮਾਨ ਗੁਰੂ ਤਾਂ ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੁੰਦਾ ਹੈ, ਉਸ ਨੂੰ ਨੀਵਾਂ ਕੌਣ ਵਿਖਾ ਸਕਦਾ ਹੈ, ਨੀਵਾਂ ਵਿਖਾਉਣ ਦੀ ਕੋਸ਼ਿਸ਼ ਵਾਲੇ ਦੇ ਪੱਲੇ ਨੀਵਾਂਪੰਨ ਪੈ ਜਾਂਦਾ ਹੈ। ਗੁਰੂ ਦੀ ਗੱਦੀ ਤਾਂ ਇਕ ਕੜੀ ਵਾਂਗ ਹੈ, ਮਾਲਾ ਵਾਂਗ ਹੈ, ਇਕ ਮਣਕੇ ਤੋਂ ਬਾਅਦ ਅਗਲਾ ਮਣਕਾ ਆਉਣਾ ਹੈ ਫਿਰ ਮਾਲਾ ਬਣਨੀ ਹੈ। ਇਸ ਨੂੰ ਅਲੱਗ ਕੀਤਾ ਹੀ ਨਹੀਂ ਜਾ ਸਕਦਾ।

"ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ" ਵਿਚੋਂ ਪੜ੍ਹੋ ਤਾਂ ਸਪਸ਼ਟ ਹੁੰਦਾ ਹੈ ਕਿ ਕਿਵੇਂ ਇਨ੍ਹਾਂ ਦੋਹਾਂ ਮਰਾਸੀ ਰਾਗੀਆਂ ਦੀ ਕਵਿਤਾ ਨੂੰ ਗੁਰੂ ਸਾਹਿਬ ਨੇ ਆਦਿ ਸ੍ਰੀ ਗ੍ਰੰਥ ਵਿਚ ਥਾਂ ਦੇ ਕੇ ਗੁਰਬਾਣੀ ਬਣਾ ਦਿੱਤਾ ਹੈ? ਕਵਿਤਾ ਕਿਉਂ ਲਿਖੀ ? ਸੰਖੇਪ ਵਿਚ ਇਸ ਤਰ੍ਹਾਂ ਹੈ ਕਿ ਇਨ੍ਹਾਂ ਨੇ ਮਾਇਆ ਵੱਸ ਹੋ ਕੇ ਗੁਰੂ ਅਰਜਨ ਦੇਵ ਜੀ ਅਤੇ ਪਹਿਲੇ ਗੁਰੂਆਂ ਦਾ ਅਪਜਸ ਕਰਨ ਕਰਕੇ ਇਨ੍ਹਾਂ ਨੂੰ ਕੋਹੜ ਚੱਲ ਗਿਆ ਤਾਂ ਗੁਰੂ ਅਰਜਨ ਦੇਵ ਜੀ ਕੋਲ ਆਣ ਤਰਲਾ ਲਿਆ ਤਾਂ ਗੁਰੂ ਸਾਹਿਬਾਂ ਫੁਰਮਾਨ ਕੀਤਾ ਕਿ ਜਿਸ ਜ਼ਬਾਨ ਨਾਲ ਅਪਜਸ ਕੀਤਾ ਹੈ ਉਸੇ ਜ਼ਬਾਨ ਨਾਲ ਪਹਿਲੇ ਗੁਰੂਆਂ ਦਾ ਜੱਸ ਕਰੋ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਜੱਸ ਸ਼ੁਰੂ ਕੀਤਾ ਤਾਂ ਕੋਹੜ ਹਟਣਾ ਸ਼ੁਰੂ ਹੋ ਗਿਆ। ਜਿਉਂ, ਜਿਉਂ ਗੁਰੂ ਜੱਸ ਨੂੰ ਤਰਤੀਬਵਾਰ ਗੁਰੂ ਰਾਮਦਾਸ ਤੱਕ ਜੱਸ ਕਰਦੇ ਗਏ ਤਿਉਂ ਤਿਉਂ ਕੋਹੜ ਹਟਣਾ ਸ਼ੁਰੂ ਹੋ ਗਿਆ ਅਤੇ ਜਿਉਂ ਹੀ ਗੁਰੂ ਅਰਜਨ ਸਾਹਿਬ ਦਾ ਜੱਸ ਕੀਤਾ ਤਾਂ ਸਾਰਾ ਕੋਹੜ ਦੂਰ ਹੋ ਕੇ ਕੰਚਨ ਦੇਹੀ ਹੋ ਗਈ ਅਤੇ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਬਖਸ਼ ਕੇ ਪ੍ਰਵਾਨ ਕੀਤਾ, ਖੁਸ਼ੀਆਂ ਬਖਸ਼ੀਆਂ ਅਤੇ ਇਸ ਕਵਿਤਾ ਨੂੰ ਗੁਰਬਾਣੀ ਬਣਾ ਦਿੱਤਾ। ਇਸਨੂੰ ਗੁਰੂ ਅਰਜਨ ਦੇਵ ਜੀ ਹੀ ਦਰਜ ਕੀਤਾ ਹੈ। ਅਖੀਰਲੀ ਵਾਰ ਹੀ ਇਥੇ ਦੇ ਰਿਹਾ ਹਾਂ:-

"ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ।। ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮ੍ਹ ਖਲੋਆ।
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ।। ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ।।
ਤਖਤਿ ਬੈਠਾ ਅਰਜਨ ਗੁਰੂ ਸਤਿਗੁਰੂ ਕਾ ਖਿਵੈ ਚੰਦੋਆ।।
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ।।
ਜਿਨੀ ਗੁਰੂ ਨਾ ਸੇਵਿਓ ਮਨਮੁਖਾ ਪਇਆ ਮੋਆ।।
ਦੂਨੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ।।
ਚਾਰੇ ਜਾਗੇ ਚੁਹ ਜੁਗੀ ਪੰਚਾਇਣੁ ਆਪੇ ਹੋਆ।।"

ਜੇ ਤਾਂ ਇਸ ਤਰ੍ਹਾਂ ਸੋਭਾ ਕੀਤੀ ਜਾਵੇ ਪਹਿਲੇ ਗੁਰੂਆਂ

ਦੀ ਤੇ ਸੋਭਾ ਕਰਦਾ ਕਰਦਾ ਵਰਤਮਾਨ ਸਤਿਗੁਰੂ ਤਕ ਸੋਭਾ ਦੀ ਭਰਮਾਰ ਕਰਦਾ ਆਵੇ ਫਿਰ ਲਿਖਣ ਵਾਲਾ ਭੀ ਧੰਨ, ਪੜ੍ਹਨ-ਸੁਣਨ ਵਾਲਾ ਭੀ ਧੰਨ ਹੋ ਜਾਂਦਾ ਹੈ—ਮੁਕਤ ਹੋ ਜਾਂਦਾ ਹੈ, ਬਖਸ਼ਿਆ ਜਾਂਦਾ ਹੈ। ਨਹੀਂ ਤਾਂ ਜਿਵੇਂ ਲਿਖਿਆ ਹੈ "ਜਿਨ੍ਹੀ ਗੁਰੁ ਨ ਸੇਵਿਓ ਮਨਮੁਖਾ ਪਟਿਆ ਮੋਆ" ਕਿਉਂਕਿ ਪਹਿਲੇ ਗੁਰੂ ਨੇ ਜੋ ਵਰਤਮਾਨ ਗੁਰੂ ਨੂੰ ਆਪਣੇ ਥਾਂ ਥਾਪ ਦਿੱਤਾ ਜੇਕਰ ਵਰਤਮਾਨ ਗੁਰੂ ਚੰਗਾ ਨ ਲੱਗੇ ਤਾਂ ਪਹਿਲੇ ਗੁਰੂ ਕਦੇ ਭੀ ਉਸ ਆਦਮੀ ਨੂੰ ਪ੍ਰਵਾਨ ਨਹੀਂ ਕਰਦੇ।

ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜਨ ਦੇਵ ਜੀ ਨੇ ਮਾਲਾ ਹੀ ਫੜਾਈ ਅਤੇ ਆਪ ਭੀ ਮਾਲਈ ਫੇਰੀ ਪਰ ਮੌਕੇ ਦੇ ਮਾਲਕ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਮਾਲ ਦੀ ਰਾਖੀ ਲਈ ਮਾਲਾ ਦੇ ਨਾਲ ਤਲਵਾਰ ਆਪ ਭੀ ਫੜੀ ਅਤੇ ਆਪਣੇ ਸੇਵਕਾਂ ਨੂੰ ਭੀ ਫੜਾਈ। ਫਿਰ ਸੱਤਵੀਂ-ਅੱਠਵੀਂ-ਨੌਵੀਂ ਮਾਲਾ ਫੇਰਦੇ-ਧੀਰਜ ਅਤੇ ਸਬਰ ਨੂੰ ਹੀ ਅਪਣਾਇਆ। ਪਰ ਦਸਮ ਪਾਤਸ਼ਾਹ ਨੇ ਸਬਰ ਦਾ ਪਿਆਲਾ ਭਰ ਜਾਣ ਤੋਂ ਫਿਰ ਤਲਵਾਰ ਫੜੀ। ਫਿਰ ਸਤਿਗੁਰੂ ਬਾਲਕ ਸਿੰਘ ਜੀ ਮਾਲਾ ਫੜਾਈ, ਸਤਿਗੁਰੂ ਰਾਮ ਸਿੰਘ ਜੀ ਨੇ ਮਾਲ ਭੀ ਫੜਾਈ ਮਾਲਾ ਨਾਲ ਸੂਰਮੇ ਸਿੰਘ ਭੀ ਪੈਦਾ ਕੀਤੇ। ਸਤਿਗੁਰੂ ਹਰੀ ਸਿੰਘ ਜੀ ਧੀਰਜ ਧਾਰਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਭਜਨ ਬਾਣੀ ਨਾਲ ਬੀਰ ਰਸ ਭੀ ਸਿੱਖਾਂ ਵਿਚ ਪਰਵੇਸ਼ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਖਿਮਾਂ ਨੂੰ ਧਾਰਨ ਕਰਕੇ ਫਿਰ ਮਾਲਾ ਤੇ ਜ਼ੋਰ ਦਿੱਤਾ। ਅਗਰ ਕੋਈ ਪਹਿਲੀਆਂ ਪਾਤਸ਼ਾਹੀਆਂ ਦੀ ਸਿਫਤ ਇਸ ਤਰ੍ਹਾਂ ਕਰੇ ਜਿਸ ਨਾਲ ਜ਼ੁਲਮ ਦੇ ਉਲਟ ਜੋ ਗੁਰੂ ਹਰਗੋਬਿੰਦ ਜੀ ਸ਼ਾਸਤਰ ਧਾਰਨ ਕੀਤੇ ਸਨ ਉਸ ਨੂੰ ਗਲਤ ਸਾਬਤ ਕਰੇ ਜਾਂ ਉਸ ਨੂੰ ਛੋਟਾ ਕਰਕੇ ਅਤੇ ਅਜਿਹਾ ਹੀ ਹੁਣ ਤਕ ਕਰੇ ਤਾਂ ਫਿਰ ਉਸ ਦਾ ਹਾਲ ਤਾਂ ਵਧੀਆ ਨਹੀਂ ਹੋਏਗਾ। ਅਜਿਹੀ ਲਿਖਤ ਲਿਖਣ ਵਾਲੇ ਨੂੰ ਤਾਂ ਨਿਘਾਰ ਵਿਚ ਲੈ ਕੇ ਜਾਏਗੀ ਹੀ ਅਤੇ ਪੜ੍ਹਨ-ਸੁਣਨ ਵਾਲਿਆਂ ਦਾ ਭਵਿਖ ਭੀ ਗੰਦਾ ਕਰੇਗੀ। ਉਨ੍ਹਾਂ ਨੂੰ ਸਤੇ ਬਲਵੰਡ ਦੀ ਵਾਰ ਤੋਂ ਸਿਖਿਆ ਲੈਣੀ ਚਾਹੀਦੀ ਹੈ ਉਨ੍ਹਾਂ ਵਰਤਮਾਨ ਗੁਰੂ ਨੂੰ ਮੁਖ਼ਾਤਬ ਕਰਕੇ ਕਿਹਾ ਸੀ :

"ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰ।
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ।

ਸੂਝਵਾਨ ਲਿਖਾਰੀਆਂ, ਪ੍ਰਚਾਰਕਾਂ ਅਤੇ ਵਿਦਵਾਨਾਂ ਨੂੰ ਲਕੀਰ ਦੇ ਫ਼ਕੀਰ ਹੋਣਾ ਨਹੀਂ ਬਣਦਾ ਕਿਉਂਕਿ ਬਹੁਤ ਦੋਹਰੇ, ਕਵਿਤਾਵਾਂ, ਵਾਰਤਿਕ ਅਜਿਹੇ ਲਿਖ ਦਿੱਤੇ ਗਏ ਹਨ, ਪ੍ਰਚਾਰੇ ਗਏ ਹਨ, ਹੋਰ ਲਿਖੇ ਅਤੇ ਪ੍ਰਚਾਰੇ ਜਾ ਰਹੇ ਹਨ ਜਿਨ੍ਹਾਂ ਦੀਆਂ ਆਮ ਲੋਕਾਂ ਦੇ ਮਨਾਂ ਤੇ ਤਹਿ-ਦਰ-ਤਹਿਆਂ ਚੜ੍ਹਾ ਦਿੱਤੀਆਂ ਗਈਆਂ ਹਨ। ਉਹ ਲਿਖਤਾਂ ਸੱਚ ਦੇ ਅਧਾਰ ਤੇ ਸਹੀ ਨਹੀਂ ਹਨ, ਇਤਿਹਾਸਕ ਖੋਜ ਦੇ ਮੁਤਾਬਕ ਭੀ ਪੂਰੀਆਂ ਨਹੀਂ ਉਤਰ ਦੀਆਂ, ਗੁਰਬਾਣੀ ਦੇ ਆਸ਼ੇ ਦੇ ਬਿਲਕੁਲ ਉਲਟ ਹਨ। ਮਨਘੜਤ ਨੂੰ ਸਹੀ ਸਾਬਤ ਕਰਨ ਵਾਸਤੇ ਕੋਸ਼ਿਸ਼ ਵਿਚ ਹਨ ਉਹ ਲੋਕ—ਬੇਸ਼ਕ ਇਸ ਨਾਲ ਸਿੱਖੀ ਦਾ ਗੁਰਮਰਯਾਦਾ ਦਾ ਜਿਤਨਾ ਮਰਜ਼ੀ ਨੁਕਸਾਨ ਹੋ ਜਾਵੇ। ਬਹੁਤ ਸਾਰੇ ਲੇਖਕ ਇਸ ਗੱਲ ਨੂੰ ਸਮਝਦੇ ਹੋਏ ਭੀ ਅਸਲੀਅਤ ਨੂੰ ਅੱਖੋਂ ਪਰੋਖੇ ਕਰੀ ਜਾਂਦੇ ਹਨ। ਅਸਲੀਅਤ ਨਿਖਾਰਨ ਵੱਲ ਜਿਤਨਾ ਧਿਆਨ ਦੇਣਾ ਚਾਹੀਦਾ ਹੈ ਨਹੀਂ ਦੇ ਰਹੇ।

ਅਜੋਕਾ ਸਮਾਂ ਅਜਿਹਾ ਆ ਰਿਹਾ ਹੈ ਕਿ ਖੋਜ ਨੂੰ, ਲਿਖਤ ਨੂੰ ਸੱਚ ਅਤੇ ਸੁੱਚ ਦੇ ਆਧਾਰ ਤੇ, ਸਹੀ ਇਤਿਹਾਸ ਅਤੇ ਗੁਰਬਾਣੀ ਦੇ ਅਧਾਰ ਤੇ ਨਹੀਂ ਲਿਖਿਆ ਜਾ ਰਿਹਾ। ਝੂਠੀ ਮਨਘੜਤ ਲਿਖਤ ਨੂੰ ਇਤਿਹਾਸਕ ਅਤੇ ਪ੍ਰਮਾਣਿਕ ਬਣਾ ਕੇ ਪ੍ਰਚਾਰਿਆ ਜਾ ਰਿਹਾ ਹੈ। ਸੱਚ ਨੂੰ ਕਹਿਣ ਅਤੇ ਕਰਨ ਨਹੀਂ ਦਿੱਤਾ ਜਾ ਰਿਹਾ, ਝੂਠ ਦਾ ਹੀ ਪਸਾਰਾ ਕੀਤਾ ਜਾ ਰਿਹਾ ਹੈ। ਪਰ ਇਹ ਸਦਾ ਨਹੀਂ ਇਸ ਤਰ੍ਹਾਂ ਰਹਿੰਦਾ। ਸੁੱਤੇ ਆਦਮੀ ਜਾਗਣਗੇ ਹੀ ਸੱਚ ਦੀ ਹੀ ਜੈ ਹੋਵੇਗੀ, ਸੱਚ ਹੀ ਪ੍ਰਕਾਸ਼ਮਾਨ ਹੋਵੇਗਾ। ਗੁਰੂ ਸਾਹਿਬਾਂ ਨੇ ਜੋ ਆਪਣੀ ਵਿਚਾਰਧਾਰਾ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ' ਵਿਚ ਦਿੱਤੀ ਹੈ ਜਿਸ ਦੀ ਉਪਮਾ ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਨੇ ਕੀਤੀ ਹੈ ਜਿਸ ਨੂੰ ਅਲੋਪ ਕਰਨ ਦੇ ਯਤਨ ਕੀਤੇ ਜਾਂਦੇ ਹਨ; ਪਰ ਉਹ ਵਿਚਾਰਧਾਰਾ ਜ਼ਰੂਰ ਇਕ ਦਿਨ ਪ੍ਰਕਾਸ਼ਮਾਨ ਹੋਵੇਗੀ, ਦੇਹਧਾਰੀ ਗੁਰੂ ਦੀ ਸ਼ਰਨ ਗ੍ਰਹਿਣ ਕਰਨ ਦੀ ਪ੍ਰੇਰਨਾ ਮਿਲੇਗੀ। ਗੁਰੂ ਦਰਸ਼ਨਾਂ ਦੀ ਕੀਮਤ ਨੂੰ ਲੋਕ ਸਮਝਣਗੇ। ਟੁੱਟੇ ਹੋਏ ਗੁਰੂ ਕ੍ਰਿਪਾ ਨਾਲ ਗੁਰੂ ਨਾਲ ਜੁੜਨਗੇ।

ਬਸ ਅੱਜ ਇਤਨਾ ਹੀ ਬਾਕੀ ਫੇਰ! ਕਿਤਨਾ ਕੁਝ ਆ ਗਿਆ ਇਨ੍ਹਾਂ ਤੁਕਾਂ ਅੰਦਰ :-

ਚਰਨ ਕਮਲ ਕੀ ਆਸ ਪਿਆਰੇ।
ਜਮਕੰਕਰ ਨਸਿ ਗਏ ਵਿਚਾਰੇ।੧।
ਤੂ ਚਿਤਿ ਆਵਹਿ ਤੇਰੀ ਮਇਆ।
ਸਿਮਰਤ ਨਾਮ ਸਗਲ ਰੋਗਾ ਖਇਆ।੧। ਰਹਾਉ।
ਅਨਿਕ ਦੂਖ ਦੇਵਹਿ ਅਵਰਾ ਕਉ।
ਪਹੁਚਿ ਨ ਸਾਕਹਿ ਜਨ ਤੇਰੇ ਕਉ।੨।
ਦਰਸ ਤੇਰੇ ਕੀ ਪਿਆਸ ਮਨਿ ਲਾਗੀ।
ਸਹਜ ਅਨੰਦ ਬਸੈ ਬੈਰਾਗੀ।੩।
ਨਾਨਕ ਕੀ ਅਰਦਾਸਿ ਸੁਣੀਜੈ।
ਕੇਵਲ ਨਾਮੁ ਰਿਦੇ ਮਹਿ ਦੀਜੈ।੪।

*੨੯ ਜੁਲਾਈ ੨੦੦੫*
*੧੪ ਸਾਵਣ ੨੦੬੨*

# ਖ਼ਬਰਨਾਮਾ

## ਹਰਬਲਭ ਸੰਗੀਤ ਮਹਾ ਸਭਾ ਵੱਲੋਂ ਮਲਹਾਰ ਉਤਸਵ

ਉਤਰੀ ਭਾਰਤ ਦੀ ਪ੍ਰਮੁੱਖ ਸੰਗੀਤ ਸੰਸਥਾ ਸ੍ਰੀ ਬਾਬਾ ਹਰਬਲਭ ਸੰਗੀਤ ਸਭਾ ਜਲੰਧਰ ਵੱਲੋਂ ਹਰ ਸਾਲ ਅੰਗਰੇਜ਼ੀ ਸਾਲ ਦੇ ਅੰਤਲੇ ਦਿਨੀਂ ਤਿੰਨ ਦਿਨਾ ਵਿਸ਼ਾਲ ਸੰਗੀਤ ਪਰਵ ਦੇਵੀ ਤਲਾਬ ਜਲੰਧਰ ਵਿਖੇ ਮਨਾਇਆ ਜਾਂਦਾ ਹੈ। ਹਿੰਦੁਸਤਾਨੀ ਸ਼ਾਸਤਰੀ ਸੰਗੀਤ ਦੇ ਵੱਡੇ ਤੋਂ ਵੱਡੇ ਨਾਂਅ ਇਸ ਵਿਚ ਆਉਣ ਕਰ ਕੇ ਸੰਗੀਤ ਵਿਦਿਆਰਥੀਆਂ ਦੇ ਮੁਕਾਬਲਿਆਂ ਕਰ ਕੇ ਭਾਰਤ ਦੇ ਇਸ ਖਿੱਤੇ ਦਾ ਇਹ ਇਕੋ ਇਕ ਸੰਗੀਤ ਸਮਾਗਮ ਹੈ ਜਿਸ ਦਾ ਚਰਚਾ ਸਾਰੀ ਦੁਨੀਆ ਵਿਚ ਹੈ। ਕੁਝ ਸਾਲਾਂ ਤੋਂ ਇਸ ਵੱਡੇ ਆਯੋਜਨ ਤੋਂ ਇਲਾਵਾ ਵੀ ਹੋਰ ਸਹਾਇਕ ਆਯੋਜਨ ਸਭਾ ਵੱਲੋਂ ਹਰ ਸਾਲ ਹੁੰਦੇ ਹਨ।

੧੩ ਅਗਸਤ ੨੦੦੫ ਸਨਿਚਰਵਾਰ ਨੂੰ ਮਲਹਾਰ ਉਤਸਵ ਦਾ ਆਯੋਜਨ ਪਿਛਲੇ ਸਾਲ ਵਾਂਗ ਹੀ ਹੋਟਲ ਪ੍ਰੇਜ਼ੀਡੈਂਟ ਵਿਚ ਕੀਤਾ ਗਿਆ ਜੋ ਨੌਜਵਾਨ ਕਲਾਕਾਰਾਂ ਦੀ ਸ਼ਿਕਰਤ ਨਾਲ ਬਹੁਤ ਮਹੱਤਵ ਪੂਰਨ ਅਤੇ ਸੁਨਣ ਯੋਗ ਸਮਾਰੋਹ ਸੀ। ਰਵਾਇਤੀ ਸ਼ਮਾ ਰੌਸ਼ਨ ਦੀ ਰਸਮ ਸਭਾ ਦੇ ਪ੍ਰਧਾਨ ਸ੍ਰੀ ਓਮ ਪ੍ਰਕਾਸ਼ ਸੇਠ, ਜਨਰਲ ਸਕੱਤਰ ਸ੍ਰੀਮਤੀ ਪੂਰਨਿਮਾ ਬੇਰੀ, ਬਜ਼ੁਰਗ ਕਲਾਕਾਰ ਉਸਤਾਦ ਲਛਮਣ ਸਿੰਘ ਸੀਨ, ਸੰਪਾਦਕ ਵਰਿਆਮ ਸ. ਜਗਦੀਸ਼ ਸਿੰਘ, ਸ੍ਰੀ ਅਰੁਣ ਮਿਸ਼ਰਾ ਆਦਿ ਨੇ ਕੀਤੀ।

ਪਹਿਲੀ ਸੰਗੀਤ ਕਲਾਕ੍ਰਿਤੀ ਮਾਸਟਰ ਅਦਨਾਨ ਖਾਂ ਦਾ ਸਿਤਾਰ ਵਾਦਨ ਸੀ। ਇਹ ਗਿਆਰਾਂ ਸਾਲ ਦਾ ਬਾਲ ਕਲਾਕਾਰ ਭਾਰਤ ਦੇ ਪ੍ਰਸਿੱਧ ਤਬਲਾ ਵਾਦਕ ਜੋ ਪਿਛਲੇ ਮਹੀਨੇ ਹੀ ਸਾਥੋਂ ਜੁਦਾ ਹੋਏ ਹਨ, ਉਸਤਾਦ ਸ਼ਫਾਤ ਖਾਂ ਦਾ ਭਤੀਜਾ ਹੈ। ਇਸ ਨੇ ਰਾਗ ਬਾਗੇਸ਼ਰੀ ਦੀਆਂ ਸੁਰਾਂ ਵਿਚ ਗਾਇਕੀ ਅੰਗ ਦੀ ਸਿਤਾਰ ਦੇ ਸਾਰੇ ਕੋਣ ਬਾਖੂਬੀ ਵਜਾਏ। ਜਾਪਦਾ ਸੀ ਕੋਈ ਮੰਝਿਆ ਹੋਇਆ ਆਰਟਿਸਟ ਸਿਤਾਰ ਵਾਦਨ ਕਰ ਰਿਹਾ ਹੈ। ਰਾਸ਼ਦ ਜ਼ਫ਼ਰ ਖਾਂ ਨੇ ਤਬਲੇ ਉਤੇ ਬਰਾਬਰ ਦਾ ਸਾਥ ਦਿੱਤਾ।

ਦੂਸਰਾ ਕਲਾਕਾਰ ਸੀ ਕਪੂਰਥਲਾ ਦਾ ਨੌਜਵਾਨ ਕਰਨ ਰਾਣਾ। ਇਸ ਦਾ ਗਾਣਾ ਸੀ। ਕਰਨ ਰਾਣਾ ਕਿੱਤੇ ਵਜੋਂ ਇੰਜੀਨੀਅਰ ਹੈ ਅਤੇ ਸ਼ੌਕ ਵਜੋਂ ਕਲਾਕਾਰ। ਕਪੂਰਥਲੇ ਦੇ ਸੁਪਰਸਿਧ ਸੰਗੀਤਕਾਰ ਸ੍ਰੀ ਸੋਹਨ ਲਾਲ ਦਾ ਪੋਤਰਾ। ਨੌਜਵਾਨ ਕਰਨ ਰਾਣਾ ਨੇ ਵੀ ਪ੍ਰੌਢ ਕਲਾਕਾਰ ਵਾਂਗ 'ਹਵੇਲੀ ਬਸੰਤ' ਗਾਇਆ ਅਤੇ ਮਲਹਾਰ ਦੇ ਕਈ ਪ੍ਰਕਾਰ ਗਾਏ। ਤਬਲੇ ਤੇ ਜੈਦੇਵ, ਹਾਰਮੋਨੀਅਮ ਤੇ ਪ੍ਰੋ. ਅਲੰਕਾਰ ਸਿੰਘ ਬਹੁਤ ਵਧੀਆ ਸੰਗਤ ਦੇ ਰਹੇ ਸਨ। ਨੌਜਵਾਨ ਨੇ ਵਾਹ-ਵਾਹ, ਬੱਲੇ-ਬੱਲੇ ਕਰਵਾ ਲਈ।

ਹੁਣ ਸਟੇਜ ਤੇ ਚਿੱਟੇ ਬਸਤਰਾਂ ਵਿਚ ਨਾਮਧਾਰੀ ਕਲਾਕਾਰ ਸਸ਼ੋਭਿਤ ਹੋ ਗਏ। ਮੁੱਖ ਕਲਾਕਾਰ ਰਣਬੀਰ ਸਿੰਘ ਮੋਰ ਤੇ ਮੂੰਹ ਵਾਲਾ ਸਾਜ਼ ਤਾਊਸ ਲੈ ਕੇ ਹਾਜ਼ਰ ਹੋਇਆ। ਫਾਰਸੀ ਵਿਚ ਮੋਰ ਨੂੰ ਹੀ ਤਾਊਸ ਕਹਿੰਦੇ ਹਨ ਇਸ ਵਾਸਤੇ ਇਸ ਅਗੋਂ ਮੋਰ ਦੇ ਮੂੰਹ ਵਾਲਾ ਅਤੇ ਪਿਛੋਂ ਲੰਮਾ ਸਿਤਾਰ ਵਾਂਗ ਸਾਜ਼ ਗਜ਼ ਨਾਲ ਵਜਾਇਆ ਜਾਂਦਾ ਹੈ। ਰਣਬੀਰ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੈਣੀ ਸਾਹਿਬ ਵਾਲੀ ਸੰਗੀਤ ਫੁਲਵਾੜੀ ਦਾ ਫੁਲ ਹੈ ਜੋ ਅੱਜ ਕਲ ਵਿਦੇਸ਼ਾਂ ਵਿਚ ਪਰਫੁਲਤ ਹੋ ਰਿਹਾ ਹੈ। ਸ. ਸੁਰਜੀਤ ਸਿੰਘ ਸਾਰੰਗੀ ਵਾਦਕ ਨੇ ਇਸ ਦੀ ਕਲਾ ਨੂੰ ਮਿਹਨਤ ਨਾਲ ਲਿਸ਼ਕਾਇਆ ਹੈ। ਤਾਰਾਂ ਉਤੇ ਗਜ਼ ਫੇਰਦਿਆਂ ਹੀ ਸਾਜ਼ ਦੀ ਮਧੁਰ ਗੰਭੀਰ ਆਵਾਜ਼ ਨੇ ਮਨਾਂ ਨੂੰ ਮੋਹ ਲਿਆ। ਐਸਾ ਵਜਦ ਤਾਰੀ ਹੋਇਆ ਕਿ ਸਭ ਪਾਸੇ ਪੂਰਨ ਖਾਮੋਸ਼ੀ ਛਾ ਗਈ। ਸੰਗਤ ਲਈ ਤਬਲੇ ਤੇ ਦੋ ਕਲਾਕਾਰ ਸਨ। ਗੁਰਚਰਨ ਸਿੰਘ ਰਾਣਾ ਤਿਖੇ ਬੋਲਾਂ ਵਾਲੇ ਤਬਲੇ ਨਾਲ ਅਤੇ ਮਨਿੰਦਰ ਸਿੰਘ ਪਖਾਵਜੀ ਬੋਲਾਂ ਵਾਲੇ ਤਬਲੇ ਨਾਲ। ਰਾਗ ਜੈਤਸਰੀ ਦੀਆਂ ਸੁਰਾਂ ਵਿਚ ਰਣਬੀਰ ਸਿੰਘ ਨੇ ਆਲਾਪ ਜੋੜ, ਸਥਾਈ, ਅੰਤਰਾ, ਤਾਨਾਂ ਪਲਟੇ ਅਤੇ ਝਾਲਾ ਪ੍ਰਸਤੁਤ ਕੀਤਾ। ਵਿਚ ਵਿਚ ਮੋਰ ਦੀ ਆਵਾਜ਼ ਦਾ ਅਨੁਸਰਣ ਕੀਤਾ। ਵਾਰੀ ਵਾਰੀ ਤਬਲਾ ਸੰਗਤ ਨੇ ਕੁਲ ਮਿਲਾ ਕੇ ਇਕ ਅਨੂਠਾ ਅਤੇ ਅਭੁਲ ਸਮਾਂ ਬੰਨ੍ਹ ਦਿੱਤਾ। ਇਕ ਭਗਤੀ ਭਿੰਨਾ ਅਮ੍ਰਿਤ ਭਿੰਨਾ ਬੰਦਗੀ ਵਾਲਾ ਵਾਤਾਵਰਨ ਸਿਰਜ ਦਿੱਤਾ ਜਿਸ ਨੂੰ ਅੱਜ ਤੱਕ ਲੋਕ ਯਾਦ ਕਰ ਰਹੇ ਹਨ।

ਅੰਤ ਉਤੇ ਸ੍ਰੀਮਤੀ ਵਨੀਤਾ ਸੂਦ ਦਾ ਗਾਣਾ ਸੀ। ਉਹਨਾਂ ਨੇ ਰਾਗ ਦੇਸ ਅਤੇ ਮਲਹਾਰ ਦੇ ਅਨੇਕਾਂ ਪਰਕਾਰ ਦੀਆਂ ਵੱਖ-ਵੱਖ ਬੰਦਸ਼ਾਂ ਗਾ ਕੇ ਪ੍ਰੋਗਰਾਮ ਨੂੰ ਸਿਖਰ ਤੇ ਪਹੁੰਚਾ ਦਿੱਤਾ। ਸਭ ਕਲਾਕਾਰਾਂ ਦਾ ਵਿਧੀਵਤ ਸੁਆਗਤ ਸਨਮਾਨ ਕੀਤਾ ਗਿਆ। ਸਟੇਜ ਸੰਚਾਲਣ ਪ੍ਰੋ. ਕੁਲਵਿੰਦਰ ਦੀਪ ਕੌਰ ਅਤੇ ਸ੍ਰੀ ਸੰਗਤ ਰਾਮ ਜੀ ਨੇ ਬਹੁਤ ਪਰਬੀਨਤਾ

ਨਾਲ ਕੀਤਾ। ਅੰਤ ਉੱਤੇ ਅਨੇਕ ਪ੍ਰਕਾਰ ਦਾ ਗਰਮਾ ਗਰਮ ਵੈਸ਼ਨੋ ਖਾਣਾ ਸਭ ਨੇ ਛਕਿਆ।

## ਸੰਗੀਤ ਸੰਕਲਪ ਵਲੋਂ ਸੰਗੀਤ ਸਭਾ

ਸੰਗੀਤ ਸੰਕਲਪ ਸੰਸਥਾ ਦੀ ਜਲੰਧਰ ਸ਼ਾਖਾ ਵੱਲੋਂ ੨੪ ਜੁਲਾਈ ੨੦੦੫ ਦਿਨ ਐਤਵਾਰ ਨੂੰ ਗਿਆਰਵੀਂ ਰਾਸ਼ਟਰੀ ਸੰਗੀਤ ਸਭਾ ਦਾ ਆਯੋਜਨ ਕੀਤਾ ਗਿਆ।

ਪ੍ਰੋਗਰਾਮ ਦੀ ਸ਼ੁਰੂਆਤ ਮੁੱਖ ਮਹਿਮਾਨ ਸ੍ਰੀ ਜਗਦੀਸ਼ ਸਿੰਘ ਵਰਿਆਮ, ਸੰਪਾਦਕ ਮਾਸਿਕ ਪੱਤ੍ਰਿਕਾ 'ਵਰਿਆਮ', ਸ੍ਰੀ ਸੁਰਿੰਦਰ ਸੇਠ, ਪ੍ਰੋ. ਵਰਿੰਦਰ ਕੁਮਾਰ, ਸ੍ਰੀ ਨਸੀਬ ਚੰਦ, ਡਾ. ਜਯੋਤੀ ਮਿੱਤੂ, ਸ੍ਰੀ ਕਾਲੇ ਰਾਮ ਅਤੇ ਸ੍ਰੀ ਮਦਨ ਰਾਣਾ ਸ੍ਰੀ ਬ੍ਰਿਜ ਸਹਿਗਲ ਦੁਆਰਾ ਜੋਤੀ ਜਗਾ ਕੇ ਕੀਤੀ ਗਈ। ਇਸ ਤੋਂ ਬਾਅਦ ਭਾਰਤ ਦੇ ਪ੍ਰਸਿੱਧ ਤਬਲਾ ਵਾਦਕ ਉਸਤਾਦ ਸ਼ਫ਼ਾਤ ਅਹਿਮਦ ਖਾਂ (ਦਿੱਲੀ ਘਰਾਣਾ) ਦੇ ਅਚਾਨਕ ਚਲਾਣਾ ਕਰ ਜਾਣ ਤੇ ਗਹਿਰਾ ਦੁੱਖ ਪ੍ਰਗਟ ਕਰਦੇ ਹੋਏ ਸਾਰੇ ਸੰਗੀਤ ਕਲਾਕਾਰਾਂ ਅਤੇ ਸਰੋਤਿਆਂ ਵੱਲੋਂ ਖੜ੍ਹੇ ਹੋ ਕੇ ਦੋ ਮਿੰਟ ਦਾ ਮੋਨ ਰੱਖਿਆ ਗਿਆ ਅਤੇ ਵਿਛੜੇ ਹੋਏ ਮਹਾਨ ਕਲਾਕਾਰ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ।

ਸਭ ਤੋਂ ਪਹਿਲਾਂ ਸ੍ਰੀ ਪ੍ਰਦੁੱਮਨ ਹੈਪੀ ਮੰਚ ਤੇ ਆਏ ਤੇ ਉਨਾਂ ਨੇ ਆਪਣੀ ਮਧੁਰ ਆਵਾਜ਼ ਵਿਚ ਗੋਸਵਾਮੀ ਤੁਲਸੀ ਦਾਸ ਜੀ ਦਾ ਭਜਨ 'ਰਘੁਵਰ ਤੁਮਕੋ ਮੇਰੀ ਲਾਜ' ਗਾ ਕੇ ਸਰੋਤਿਆਂ ਨੂੰ ਮੰਤਰ ਮੁਗਧ ਕਰ ਦਿੱਤਾ। ਇਨ੍ਹਾਂ ਦੇ ਨਾਲ ਤਬਲੇ ਤੇ ਸ੍ਰੀ ਕਾਲੇ ਰਾਮ ਜੀ ਦੇ ਸ਼ਗਿਰਦ ਸ੍ਰੀ ਸੁਭਾਸ਼ ਚੰਦਰ ਅਤੇ ਵਾਇਲਨ ਤੇ ਸ੍ਰੀ ਸਵਪਨਦੀਪ (ਅਮ੍ਰਿਤਸਰ) ਨੇ ਸੰਗਤ ਕੀਤੀ।

ਇਸ ਤੋਂ ਬਾਅਦ ਅਮ੍ਰਿਤਸਰ ਤੋਂ ਆਏ ਹੋਏ ਉਭਰਦੇ ਕਲਾਕਾਰ ਸ੍ਰੀ ਦਿਪਿਨ ਆਦੀਵਾਲ ਨੇ ਰਾਗ ਕਲਾਵਤੀ ਵਿੱਚ ਵੱਡਾ ਖਿਆਲ 'ਪੀਆ ਘਰ ਆਵੋ (ਇੱਕ ਤਾਲ ਵਿਚ) ਅਤੇ ਛੋਟਾ ਖਿਆਲ 'ਬੰਸੀ ਕੇ ਬਜਈਆ' ਤਿੰਨ ਤਾਲ ਵਿਚ ਪੇਸ਼ ਕੀਤਾ। ਉਸ ਤੋਂ ਬਾਅਦ ਰਾਗ ਸੁਰ ਮਲਹਾਰ ਵਿੱਚ ਇੱਕ ਬੰਦਿਸ਼ ਗਾ ਕੇ ਆਪਣਾ ਗਾਇਨ ਸੰਪੂਰਨ ਕੀਤਾ। ਇਨ੍ਹਾਂ ਨਾਲ ਤਬਲੇ ਤੇ ਸ੍ਰੀ ਜੈ ਦੇਵ, ਵਾਇਲਨ ਤੇ ਸ੍ਰੀ ਸਵਪਨ ਦੀਪ, ਹਾਰਮੋਨੀਅਮ ਤੇ ਸ੍ਰੀ ਸੰਜੀਵ ਕੁਮਾਰ ਅਤੇ ਤਾਨਪੂਰੇ ਤੇ ਡਾ. ਕਨਿਕਾ ਨੇ ਸ਼ਲਾਘਾਯੋਗ ਸੰਗਤ ਕਰ ਕੇ ਖੂਬ ਸਮਾਂ ਬੰਨਿਆ। ਇਨ੍ਹਾਂ ਤੋਂ ਬਾਅਦ ਭੂਪਾਲ ਤੋਂ ਆਈ ਹੋਈ ਯੁਵਾ ਕਲਾਕਾਰ ਮਿਸ ਸਮਿਤਾ ਨਾਗਦੇਵ ਮੰਚ ਤੇ ਬਿਰਾਜਮਾਨ ਹੋਈ। ਮਿਸ ਸਮਿਤਾ ਨਾਗਦੇਵ ਨੇ ਸਿਤਾਰ ਤੇ ਰਾਗ ਮੀਆਂ ਦੀ ਮਲਹਾਰ ਵਿਚ ਆਲਾਪ, ਜੋੜ, ਅਤੇ ਝਾਲੇ ਦੇ ਬਾਦ ਵਿਲੰਬਤ ਅਤੇ ਦਰੁਤ ਗਤ ਪ੍ਰਸਤੁਤ ਕਰ ਕੇ ਸਰੋਤਿਆਂ ਨੂੰ ਪ੍ਰਭਾਵਿਤ ਕੀਤਾ। ਸ੍ਰੀ ਜੈ ਦੇਵ ਦੀ ਤਬਲਾ ਸੰਗਤ ਨੇ ਸਰੋਤਿਆਂ ਨੂੰ ਐਸਾ ਕੀਲਿਆ ਕਿ ਸਰੋਤੇ ਵਾਹ ਵਾਹ ਕਰ ਉਠੇ। ਦੋਹਾਂ ਕਲਾਕਾਰਾਂ ਨੇ ਦੇਰ ਤੱਕ ਸਰੋਤਿਆਂ ਨੂੰ ਸੰਗੀਤ ਦਾ ਅਨੰਦ ਦਿੱਤਾ।

ਅੱਜ ਦੇ ਪ੍ਰੋਗਰਾਮ ਦੀ ਵਿਸ਼ੇਸ਼ ਖਿੱਚ ਦਾ ਕਾਰਨ ਸ੍ਰੀ ਭੈਣੀ ਸਾਹਿਬ ਤੋਂ ਆਏ ਹੋਏ ਪ੍ਰਸਿੱਧ ਯੁਗਲ ਗਾਇਕ ਸ੍ਰੀ ਮੋਹਨ ਸਿੰਘ ਸ੍ਰੀ ਸੁਖਦੇਵ ਸਿੰਘ ਮੰਚ ਦੇ ਬਿਰਾਜਮਾਨ ਹੋਏ। ਬਨਾਰਸ ਘਰਾਣੇ ਦੇ ਵਿਸ਼ਵ ਪ੍ਰਸਿੱਧ ਕਲਾਕਾਰ ਪੰਡਿਤ ਰਾਜਨ ਸਾਜਨ ਮਿਸ਼ਰਾ ਦੇ ਸ਼ਗਿਰਦਾਂ ਨੇ ਆਪਣੇ ਗਾਇਨ ਦੀ ਸ਼ੁਰੂਆਤ ਰਾਗ ਮੇਘ ਦੀ ਅਵਤਾਰਨਾ ਕਰ ਕੇ ਕੀਤੀ। ਵਿਲੰਬਤ ਏਕਤਾਲ, ਦਰੁਤ ਏਕਤਾਲ, ਤੀਨ ਤਾਲ ਵਿਚ ਖਿਆਲ 'ਧੀਰ ਧਰੂੰ ਮੈਂ ਕੈਸੇ, ਸਾਵਨ ਆਵਨ ਭਯੋ ਨ ਸੰਦੇਸਵਾ' ਗਾ ਕੇ ਇਨਾਂ ਕਲਾਕਾਰਾਂ ਨੇ ਖੂਬ ਸਮਾਂ ਬੰਨ੍ਹਿਆ। ਇਨ੍ਹਾਂ ਦੇ ਨਾਲ ਤਬਲੇ ਤੇ ਉਸਤਾਦ ਅੱਲਾ ਰੱਖਾ ਖਾਂ ਦੇ ਸ਼ਗਿਰਦ ਸ੍ਰੀ ਰਜੇਸ਼ ਮਾਲਵੀਆ ਜੀ ਨੇ ਗਾਇਨ ਦੇ ਅਨਰੂਪ ਸੰਗਤ ਕਰਕੇ ਚਾਰ ਚੰਦ ਲਗਾ ਦਿੱਤੇ। ਹਾਰਮੋਨੀਅਮ ਤੇ ਪ੍ਰੋ. ਅਲੰਕਾਰ ਸਿੰਘ ਅਤੇ ਤਾਨਪੂਰੇ ਤੇ ਸ੍ਰੀ ਮਨਿੰਦਰ ਸਿੰਘ ਨਾਮਧਾਰੀ ਨੇ ਬਾਖੂਬੀ ਸੰਗਤ ਕੀਤੀ।

ਛੋਟੀਆਂ ਛੋਟੀਆਂ ਕਈ ਬੰਦਸ਼ਾਂ ਸੁਨਾਉਣ ਤੋਂ ਇਲਾਵਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਕ ਬੰਦਿਸ਼ ਰਾਗ ਦੇਸ ਵਿਚ ਗਾ ਕੇ ਇਨਾਂ ਕਲਾਕਾਰਾਂ ਨੇ ਸਰੋਤਿਆਂ ਨੂੰ ਨਿਹਾਲ ਕੀਤਾ।

ਪ੍ਰੋਗਰਾਮ ਦੋਰਾਨ ਸੰਗੀਤ ਸੰਕਲਪ ਵੱਲੋਂ ਪੰਜਾਬ ਵਿੱਚ ਸ਼ਾਸਤਰੀ ਸੰਗੀਤ ਨੂੰ ਕਾਇਮ ਰੱਖਣ ਅਤੇ ਵਿਕਸਤ ਕਰਨ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਮੁੱਖ ਯੋਗਦਾਨ ਲਈ ਉਨਾਂ ਦਾ ਸ਼ੁਕਰਾਨਾ ਕੀਤਾ ਗਿਆ। ਮੁੱਖ ਮਹਿਮਾਨ ਸ੍ਰੀ ਜਗਦੀਸ਼ ਸਿੰਘ ਵਰਿਆਮ ਵੱਲੋਂ ਅੱਗੇ ਤੋਂ ਵੀ ਏਸੇ ਤਰ੍ਹਾਂ ਸੰਗੀਤ ਸੇਵਾ ਵਿੱਚ ਜੁਟੀ ਹੋਈ ਸੰਸਥਾ ਨੂੰ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦੁਆਇਆ। ਪ੍ਰੋਗਰਾਮ ਦੇ ਪ੍ਰਬੰਧਕਾਂ ਨੂੰ ਵਧਾਈ ਦਿੰਦੇ ਹੋਏ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਸ਼ਾਸਤਰੀ ਸੰਗੀਤ ਦੇ ਪ੍ਰਸਾਰ ਵਾਸਤੇ ਅਤੇ ਉਭਰਦੇ ਹੋਏ ਕਲਾਕਾਰਾਂ ਦੀ ਹੌਸਲਾ-ਅਫ਼ਜਾਈ ਵਾਸਤੇ ਇਹ ਸੰਗੀਤ ਦੀਆਂ ਬੈਠਕਾਂ ਦੀ ਅਜੋਕੇ ਯੁੱਗ ਵਿਚ ਭਾਰੀ ਲੋੜ ਹੈ।

ਸੰਗੀਤ ਦਾ ਅਨੰਦ ਲੈਣ ਵਾਸਤੇ ਸ਼ਹਿਰ ਦੇ ਕਈ ਪਤਵੰਤੇ ਸਭਾ ਵਿੱਚ ਮੌਜੂਦ ਸਨ ਜਿਨ੍ਹਾਂ ਵਿੱਚ ਸਰਵ ਸ੍ਰੀ

ਐਸ. ਐਸ. ਅਜੀਮਲ, ਅਰੁਣ ਕਪੂਰ, ਸੰਤੋਸ਼ ਨਾਹਰ (ਆਕਾਸ਼ਬਾਣੀ), ਨਸੀਬ ਚੰਦ ਡਾ. ਰਾਮ ਲਾਲ ਜੱਸੀ, ਐਸ. ਐਨ ਚੋਪੜਾ, ਡਾ. ਐਮ. ਐਲ ਕਰਵਲ, ਸੁਖਦੇਵ ਸਿੰਘ ਨਾਮਧਾਰੀ, ਤੇਜਿੰਦਰ ਸਿੰਘ ਚਿੰਕਾ, ਸੀ. ਪੀ. ਖੱਟੜ, ਸ੍ਰੀਮਤੀ ਵਿਆਸ ਕਲਿਆਨ ਸਿੰਘ, ਮਿਸ ਕੁਲਵਿੰਦਰ ਦੀਪ ਕੌਰ, ਸ. ਸਤਬੀਰ ਸਿੰਘ, ਬਲਬੀਰ ਸਿੰਘ ਮੌਜੀ, ਗੁਰਮੁਖ ਸਿੰਘ ਨਾਮਧਾਰੀ ਫਗਵਾੜਾ, ਪਰਗਟ ਸਿੰਘ ਦੇ ਨਾਮ ਵਰਨਣਯੋਗ ਹਨ।

*ਪ੍ਰਵਾਸੀ ਪੱਤਰਕਾਰ ਅਨੰਤ ਦੇ ਪਿਤਾ ਅਤੇ 'ਅੰਮ੍ਰਿਤ ਕੀਰਤਨ' ਦੇ ਰਚਨਹਾਰੇ*

## ਭਾਈ ਹਰਚਰਨ ਸਿੰਘ ਨਹੀਂ ਰਹੇ

ਕੈਨੇਡਾ ਦੇ ਪ੍ਰਵਾਸੀ ਪੱਤਰਕਾਰ ਜੈਤੇਗ ਸਿੰਘ ਅਨੰਤ ਦੇ ਸਤਿਕਾਰਯੋਗ ਪਿਤਾ ਜੀ ਭਾਈ ਸਾਹਿਬ ਹਰਚਰਨ ਸਿੰਘ ਜੀ ਅਕਾਲ ਪੁਰਖ ਦੇ ਹੁਕਮਾਂ ਅਨੁਸਾਰ ੩ ਜੁਲਾਈ ੨੦੦੫ ਦਿਨ ਐਤਵਾਰ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਅਨੰਤ ਜੀ ਜੋ ਕਾਫੀ ਸਮੇਂ ਤੋਂ ਉਨ੍ਹਾਂ ਦੀ ਸੇਵਾ ਲਈ ਭਾਰਤ ਆਏ ਸਨ, ਵਿਛੋੜੇ ਸਮੇਂ ਉਨ੍ਹਾਂ ਪਾਸ ਹਾਜ਼ਰ ਸਨ।

ਭਾਈ ਹਰਚਰਨ ਸਿੰਘ ਦਾ ਨਾਉਂ ਸਿੱਖ ਜਗਤ ਵਿਚ ਸਤਿਕਾਰ ਨਾਲ ਲਿਆ ਜਾਂਦਾ ਹੈ। ਆਪ ਗੁਰਬਾਣੀ ਸੰਗ੍ਰਹਿ ਦੀ ਅਨੁਪਮ ਪੋਥੀ 'ਅੰਮ੍ਰਿਤ ਕੀਰਤਨ' ਦੇ ਰਚਨਹਾਰੇ ਸਨ। ਜਿਨ੍ਹਾਂ ਕੀਰਤਨ ਕਰਨ ਹਾਰਿਆਂ ਤੇ ਸੁਨਣ ਹਾਰਿਆਂ ਦੀ ਨਿਸ਼ਕਾਮ ਸੇਵਾ ਕੀਤੀ। ਪੋਥੀ ਦੇ ਰਚਨਹਾਰੇ ਭਾਈ ਹਰਚਰਨ ਸਿੰਘ ਨੇ ਪੋਥੀ ਵਿਚ ਆਪਣਾ ਨਾਮ ਤੱਕ ਪਾਉਣ ਨਹੀਂ ਦਿੱਤਾ। ਦਸ ਤੋਂ ਉਤੇ ਪ੍ਰਕਾਸ਼ਤ ਐਡੀਸ਼ਨਾਂ ਦੀ ਕਦੇ ਰਾਇਲਟੀ ਤੱਕ ਨਹੀਂ ਲਈ। ਉਹ ਇਕ ਉਚੇ ਤੇ ਸੁੱਚੇ ਜੀਵਨ ਵਾਲੇ, ਸੁਹਿਰਦ, ਨਿਰਮਲ ਸੁਭਾਅ ਦੇ ਮਾਲਕ ਸਨ। ਨਾਮ ਜਪਣ ਵਾਲੇ ਬਾਣੀ ਦੇ ਰਸੀਏ, ਬਾਣੀ ਤੇ ਬਾਣੇ ਨਾਲ ਜੋੜਨ ਵਾਲੇ, ਚਲਦੀ ਫਿਰਦੀ ਗੁਰਮਤਿ ਟਕਸਾਲ ਤੇ ਗੁਰਮਤਿ ਮਾਰਗ ਦੇ ਪਾਂਧੀ ਸਨ। ਉਹ ਜਬਰ, ਜ਼ੁਲਮ, ਊਚ ਨੀਚ, ਵਹਿਮਾਂ ਭਰਮਾਂ, ਸਮਾਜਿਕ ਕੁਰੀਤੀਆਂ ਦੇ ਖਿਲਾਫ, ਸਦਾ ਮੁਹਰਲੀ ਕਤਾਰ ਵਿਚ ਖੜ੍ਹੇ ਹੋਣ ਵਾਲੇ ਸਨ।

ਉਨ੍ਹਾਂ ੧੯੩੪-੩੫ ਵਿਚ ਮਹਿੰਦਰਾ ਕਾਲਜ, ਪਟਿਆਲਾ ਤੋਂ ਬੀ.ਏ. ਕੀਤੀ। ਉਹ ਉਸ ਸਮੇਂ ਆਪਣੇ ਪਿੰਡ ਬੁਟਾਹਰੀ ਨੇੜੇ ਰਾੜਾ ਸਾਹਿਬ ਦੇ ਪਹਿਲੇ ਬੀ. ਏ.



ਪਾਸ ਵਿਦਿਆਰਥੀ ਸਨ। ਕਾਲਜ ਦੀ ਫੁੱਟਬਾਲ ਦੀ ਟੀਮ ਦੇ ਖਿਡਾਰੀ ਸਨ। ਸੰਨ ੧੯੩੬ ਵਿਚ ਖਾਲਸਾ ਸਕੂਲ ਮਲੇਰਕੋਟਲਾ ਦੇ ਹੈੱਡ ਮਾਸਟਰ ਬਣੇ। ਸੰਨ ੧੯੩੭ ਤੋਂ ੧੯੪੧ ਤੱਕ ਹਿਸਾਰ ਅਤੇ ਫਿਰ ੧੯੪੨ ਤੋਂ ੧੯੪੭ ਤੱਕ ਲਾਹੌਰ ਵਿਖੇ ਪੰਜਾਬ ਸਰਕਾਰ ਦੇ ਨਹਿਰ ਵਿਭਾਗ ਵਿਚ ਮੁਲਾਜ਼ਮਤ ਕੀਤੀ। ਦੇਸ਼ ਦੀ ਵੰਡ ਮਗਰੋਂ, ੧੯੫੬ ਤੱਕ ਸ਼ਿਮਲਾ, ਤੇ ਫਿਰ ੧੯੫੭ ਤੋਂ ਅਖੀਰ ਹੁਣ ਤੱਕ ਚੰਡੀਗੜ੍ਹ ਵਿੱਚ ਰਹੇ। ਉਹ ੧੯੭੧ ਵਿਚ ਪੰਜਾਬ ਸਿਵਲ ਸਕੱਤਰੇਤ ਤੋਂ ਸੁਪਰਡੈਂਟ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ।

ਉਹ ਸੰਨ ੧੯੭੧ ਵਿਚ ਧਰਮ ਪ੍ਰਚਾਰ ਦੇ ਕਾਰਜਾਂ ਨੂੰ ਸਮਰਪਿਤ ਹੋ ਗਏ। ਹੇਮਕੁੰਟ ਮਿਸ਼ਨ, ਚੰਡੀਗੜ੍ਹ ਦੇ ਬਾਨੀ ਸਕੱਤਰ ਸਨ। ਚੰਡੀਗੜ੍ਹ ਵਿਚ ਵਿਸ਼ੇਸ਼ ਕਵੀ ਢਾਡੀ ਦਰਬਾਰ ਲਗਵਾਏ। ਹਰ ਸਾਲ ਪੰਜਾਬ ਐਂਡ ਸਿੰਧ ਬੈਂਕ, ਸੈਕਟਰ ੧੭, ਚੰਡੀਗੜ੍ਹ ਦੇ ਬਾਹਰ ਵੱਡੇ ਸਮਾਗਮ ਕੀਤੇ। ਮਿਸ਼ਨ ਵੱਲੋਂ ਪੱਕਾ ਢਾਡੀ ਜਥਾ ਰੱਖਿਆ। ਸਿੰਘ ਸੂਰਮਿਆਂ, ਸਿੱਖ ਸ਼ਹੀਦਾਂ ਤੇ ਸਿੱਖਾਂ ਦੇ ਅਮੀਰ ਵਿਰਸੇ ਨਾਲ ਸਬੰਧਤ ਸਲਾਈਡ ਸ਼ੋਅ ਤਿਆਰ ਕਰਕੇ, ਪਿੰਡ-ਪਿੰਡ ਸਿੱਖੀ ਦਾ ਪ੍ਰਚਾਰ ਕੀਤਾ। ਨਸ਼ਿਆਂ ਵਿਰੁੱਧ ਲੋਕਾਂ ਵਿਚ ਚੇਤਨਾ ਜਗਾਈ।

ਭਾਈ ਹਰਚਰਨ ਸਿੰਘ ਜੀ, ਮਹਾਨ ਆਜ਼ਾਦੀ ਸੰਗਰਾਮੀਏ ਭਾਈ ਰਣਧੀਰ ਸਿੰਘ ਜੀ ਦੇ ਪੁਰਾਤਨ ਸੰਗੀ ਸਾਥੀਆਂ ਵਿਚੋਂ ਇਕ ਸਨ। ਉਹ ਭਾਈ ਰਣਧੀਰ ਸਿੰਘ ਟਰੱਸਟ, ਲੁਧਿਆਣਾ ਤੇ ਗੁਰਦੁਆਰਾ ਤਪੋਬਨ, ਕੁਮਾਰ ਹੱਟੀ, ਸ਼ਿਮਲਾ ਹਿਲਜ਼ ਦੇ ਪ੍ਰਧਾਨ ਵੀ ਸਨ। ਅਖੰਡ ਕੀਰਤਨੀ ਜਥੇ ਦੇ ਮਾਸਕ ਪੱਤਰ "ਆਤਮ ਰੰਗ" ਨੂੰ ਖਾਲਸੇ ਦੇ ੩੦੦ ਵਰ੍ਹੇ ਉਤਸਵ ਮੌਕੇ ੧੯੯੯ ਨੂੰ ਅਨੰਦਪੁਰ ਸਾਹਿਬ ਰਿਲੀਜ਼ ਕੀਤਾ ਸੀ। ਕੁਝ ਸਮਾਂ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਵੀ ਆਪ ਨੂੰ ਸਨਮਾਨਿਤ ਕੀਤਾ ਗਿਆ।

ਉਨ੍ਹਾਂ ਨਮਿੱਤ ਭੋਗ ਤੇ ਅੰਤਿਮ ਅਰਦਾਸ ਸਮਾਗਮ ਚੰਡੀਗੜ੍ਹ ਵਿਚ ੧੦ ਜੁਲਾਈ, ੨੦੦੫ ਨੂੰ ਕਰ ਦਿੱਤਾ ਗਿਆ। ਜਿਸ ਵਿਚ ਵਿਸ਼ਾਲ ਪੱਧਰ ਤੇ ਪੰਜਾਬ, ਹਰਿਆਣਾ, ਹਿਮਾਚਲ, ਉੱਤਰ ਪ੍ਰਦੇਸ਼ ਤੇ ਦਿੱਲੀ ਤੋਂ ਬੜੀ ਵੱਡੀ ਗਿਣਤੀ ਵਿਚ ਭਾਈ ਹਰਚਰਨ ਸਿੰਘ ਜੀ ਨਾਲ ਸਨੇਹ ਰੱਖਣ ਵਾਲੇ ਸਤਸੰਗੀ, ਮਿੱਤਰ-ਪਿਆਰੇ ਤੇ ਰਿਸ਼ਤੇਦਾਰ ਹੁੰਮ-ਹੁੰਮਾਕੇ ਪੁੱਜੇ ਸਨ। ਨਾਮਧਾਰੀ ਦਰਬਾਰ ਵਲੋਂ ਵੀ ਸੰਗਤਾਂ ਹਾਜ਼ਰ ਹੋਈਆਂ। ਉਨ੍ਹਾਂ ਨਮਿਤ ਵਿਸ਼ੇਸ਼ ਸਮਾਗਮ ਕੈਨੇਡਾ ਦੇ ਸ਼ਹਿਰ ਸਰੀ, ਵੈਨਕੂਵਰ ਤੇ ਟੋਰਾਂਟੋ ਵਿਖੇ ਵੀ ਕੀਤੇ ਜਾ ਚੁੱਕੇ ਹਨ।

## ਪਹਾੜਾਂ ਦੀ ਗੋਦ ਵਿਚ ਵਿਦਿਅਕ ਜਥੇ ਦਾ ਵਾਰਸ਼ਿਕ ਸੰਮੇਲਨ

ਨਾਮਧਾਰੀ ਨੌਜਵਾਨ ਪੀੜ੍ਹੀ ਦੇ ਸਿਰ 'ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਮੇਸ਼ਾ ਹੀ ਬਖਸ਼ਿਸ਼ਾਂ ਭਰਿਆ ਹਸਤ ਕੰਵਲ ਰਿਹਾ ਹੈ। ਸਤਿਗੁਰੂ ਜੀ ਨੇ ਆਪਣੇ ਵਿਸ਼ੇਸ਼ ਹੁਕਮ ਰਾਹੀਂ ਵਿਸ਼ਵ ਨਾਮਧਾਰੀ ਵਿੱਦਿਅਕ ਜਥੇ ੪੦ਵਾਂ ਦਾ ਵਾਰਸ਼ਿਕ ਸੰਮੇਲਨ ਮੰਡੀ ਹਿਮਾਚਲ ਵਿਖੇ ਕਰਨ ਦਾ ਹੁਕਮ ਕੀਤਾ। ਪ੍ਰਬੰਧਕਾਂ ਵੱਲੋਂ ਮੰਡੀ ਸ਼ਹਿਰ ਤੋਂ ੨੫ ਕਿਲੋਮੀਟਰ ਦੂਰ ਚਹੁੰ ਪਾਸੇ ਤੋਂ ਪਹਾੜਾਂ ਨਾਲ ਘਿਰੀ ਹੋਈ ਵਿਸ਼ਾਲ ਹਰੇ ਘਾਹ ਦੀ ਗਰਾਊਂਡ ਜੋ ਕਿ ਹਿਮਾਚਲ ਪੁਲਿਸ ਟਰੇਨਿੰਗ ਅਕੈਡਮੀ ਸੀ ਨਿਯੁਕਤ ਕੀਤੀ ਗਈ। ਸਰਕਾਰੀ ਔਕੜਾਂ ਨੂੰ ਬੜੇ ਸਹਿਜ ਤਰੀਕੇ ਨਾਲ ਉਥੋਂ ਦੇ ਕੰਮਾਂਡਿਟ ਪੰਛੀ ਲਾਲ ਠਾਕੁਰ ਨੇ ਬਹੁਤ ਜਲਦੀ ਹੱਲ ਕਰ ਦਿੱਤਾ ਅਤੇ ਇਹ ਸਰਕਾਰੀ ਜਗ੍ਹਾ ਸਾਨੂੰ ਸੰਮੇਲਣ ਕਰਨ ਲਈ ਮਿਲ ਗਈ। ਪਹਾੜੀ ਇਲਾਕਾ ਹੋਣ ਕਰ ਕੇ ਹਰ ਤਰ੍ਹਾਂ ਦੇ ਪ੍ਰਬੰਧ ਵਿਚ ਮੁਸ਼ਕਿਲ ਸੀ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਮੰਡੀ ਦੇ ਸੂਬਾ ਜੀ ਜੈਮਲ ਸਿੰਘ ਅਤੇ ਸੂਬਾ ਗੁਰਮੀਤ ਸਿੰਘ ਜੀ ਨੇ ਆਪਣੇ ਸਾਥੀਆਂ ਨਾਲ ਮਿਲ ਕੇ ਸਾਰੀ ਤਿਆਰੀ ਨੂੰ ਅੰਤਿਮ ਛੋਹਾਂ ਦੇ ਦਿੱਤੀਆਂ।

ਵੱਖ ਵੱਖ ਇਲਾਕਿਆਂ ਤੋਂ ਸਿਖਿਆਰਥੀਆਂ ਨੇ ੨੩ ਜੂਨ ਸ਼ਾਮ ਤੱਕ ਪਹੁੰਚਣਾ ਸੀ। ਦੁਰਾਡੇ ਇਲਾਕਿਆਂ ਤੋਂ ਆਉਣ ਕਾਰਨ ਪੈਂਡਾ ਕਾਫੀ ਲੰਮਾ ਸੀ। ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਰੋਪੜ ਵਿਖੇ ਸੂਬਾ ਮਨੀ ਸਿੰਘ ਜੀ ਵੱਲੋਂ ਲੰਗਰ ਦਾ ਪ੍ਰਬੰਧ ਕੀਤਾ ਗਿਆ ਸੀ। ਦੇਰ ਰਾਤ ਤੱਕ ਸਾਰੇ ਇਲਾਕਿਆਂ ਤੋਂ ਜਥੇ ਪੰਡੋਹ ਸੰਮੇਲਨ ਵਾਲੀ ਜਗ੍ਹਾ 'ਤੇ ਪਹੁੰਚ ਚੁੱਕੇ ਸਨ। ੨੪ ਜੂਨ ਸਵੇਰ ਆਸਾ ਦੀ ਵਾਰ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਆਗਿਆ ਅਨੁਸਾਰ ਸੰਮੇਲਨ ਅਰੰਭ ਹੋਇਆ।

ਅਰੰਭ ਵਿਚ ਨੌਜਵਾਨਾਂ ਦੀ ਲਿਖਤੀ ਇਤਿਹਾਸ ਪ੍ਰਤੀਯੋਗਤਾ ਸੀ। ਪੰਜਾਬ, ਹਰਿਆਣਾ ਅਤੇ ਦਿੱਲੀ ਇਲਾਕਿਆਂ ਤੋਂ ਕਾਫੀ ਦੂਰ ਹੋਣ ਦੇ ਬਾਵਜੂਦ, ਮਿਥੇ ਅੰਦਾਜ਼ੇ ਤੋਂ ਕਿਤੇ ਵੱਧ ਪਹੁੰਚੀ ਨੌਜਵਾਨਾਂ ਦੀ ਗਿਣਤੀ ਇਸ ਗੱਲ ਦਾ ਸੰਕੇਤ ਸੀ ਕਿ ਵਿਸ਼ਵ ਨਾਮਧਾਰੀ ਵਿੱਦਿਅਕ ਜਥੇ ਦੇ ਪ੍ਰਬੰਧਕਾਂ ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਜਗਤਾਰ ਸਿੰਘ ਭੱਟੀ ਅਤੇ ਸੰਤ ਨਵਤੇਜ ਸਿੰਘ ਸਭ ਨੇ ਮਿਲ ਕੇ ਕਾਫੀ ਮਿਹਨਤ ਕੀਤੀ ਹੈ। ਨੌਜਵਾਨਾਂ ਦਾ ਠਾਠਾਂ ਮਾਰਦਾ ਇਕੱਠ ਇਸ ਗੱਲ ਦਾ ਸਬੂਤ ਸੀ ਕਿ ਸਾਰੇ ਸਿਖਿਆਰਥੀਆਂ ਵਿਚੋਂ ਕਾਫੀ ਉਤਸ਼ਾਹ ਵੇਖਣ ਨੂੰ ਮਿਲਿਆ। ਇਸ ਵਾਰੀ ਜੂਨੀਅਰ ਅਤੇ ਸੀਨੀਅਰ ਦੀ ਦੀਵਾਨ ਪ੍ਰਤੀਯੋਗਤਾ ਤੋਂ ਸਪੱਸ਼ਟ ਹੁੰਦਾ ਸੀ ਕਿ ਅੱਜ ਇਹ ਸਿਖਿਆਰਥੀ ਭਵਿੱਖ ਦੇ ਵਧੀਆ ਜਥੇਦਾਰ ਹੋਣ ਗੇ। ਦੀਵਾਨ ਮੁਕਾਬਲਾ ਕਾਫੀ ਸਖ਼ਤ ਸੀ। ਹਰ ਪਾਸੇ ਰੌਣਕ ਹੀ ਰੌਣਕ ਨਜ਼ਰ ਆਈ। ਸ੍ਰੀ ਸਤਿਗੁਰੂ ਜੀ ਨੇ ਸ਼ਾਮ ਦੇ ਨਾਮ ਸਿਮਰਨ ਦੇ ਸਮੇਂ ਪੰਡਾਲ ਵਿਚ ਦਰਸ਼ਨ ਦਿੱਤੇ, ਆਮਦ ਦਾ ਜੈਕਾਰਾ ਬੁਲਾਇਆ ਗਿਆ ਅਤੇ ਸ੍ਰੀ ਸਤਿਗੁਰੂ ਜੀ ਆਪਣੇ ਆਸਣ 'ਤੇ ਸੁਭਾਇਮਾਨ ਹੋਏ। ਹਾਜ਼ਰੀ ਦਾ ਅੰਦਾਜ਼ਾ ਇਹ ਸੀ ਕਿ ਨਾਮ ਸਿਮਰਨ ਅਤੇ ਕੀਰਤਨ ਦਾ ਸਾਰਾ ਸਮਾਂ ਮੱਥਾ ਟੇਕਣ ਵਾਲਿਆਂ ਦੀ ਲੰਮੀ ਕਤਾਰ ਕਾਇਮ ਸੀ। ਇਸ ਵਾਰੀ ਰੱਸਾ-ਕੱਸੀ ਦਾ ਮੁਕਾਬਲਾ ਵੀ ਰੱਖਿਆ ਗਿਆ ਜੋ ਕਿ ਕਾਫੀ ਦਿਲਚਸਪ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਰੱਸਾ-ਕੱਸ਼ੀ ਫਾਈਨਲ ਮੁਕਾਬਲਾ ਕਰਵਾਇਆ ਗਿਆ ਜੋ ਕਿ ਸੰਤ ਨਗਰ ਅਤੇ ਚੰਡੀਗੜ੍ਹ ਦੀਆਂ ਟੀਮਾਂ ਦਰਮਿਆਨ ਸੀ। ਬਾਜ਼ੀ ਚੰਡੀਗੜ੍ਹ ਨੇ ਜਿੱਤੀ ਜੋ ਕਿ ਉਨ੍ਹਾਂ ਦੀ ਸਖਤ ਮਿਹਨਤ ਕਾਰਨ ਸੀ। ਸੰਮੇਲਨ ਦੌਰਾਨ ਹੋਰ ਵੀ ਬਹੁਤ ਸਾਰੀਆਂ ਪ੍ਰਤੀਯੋਗਤਾਵਾਂ ਕਰਵਾਈਆਂ ਗਈਆਂ ਜਿਵੇਂ ਕਿ ਭਾਸ਼ਣ ਮੁਕਾਬਲਾ, ਨਾਮ ਸਿਮਰਨ, ਅਰਦਾਸ, ਰਹਿਤਨਾਮਾ, ਹਵਨ ਪ੍ਰਤੀਯੋਗਤਾ ਅਤੇ ਖੇਡਾਂ ਆਦਿ। ਸੰਮੇਲਨ ਦੇ ਦੂਸਰੇ ਦਿਨ ਸਾਰਾ ਦਿਨ ਪ੍ਰੋਗਰਾਮ ਚੱਲਦੇ ਰਹੇ। ਇਸ ਦਿਨ ਬੱਚਿਆਂ ਦੀ ਸੰਗੀਤ ਪ੍ਰਤੀਯੋਗਤਾ ਵੀ ਸੀ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸ਼ਾਮ ਦੇ ਨਾਮ ਸਿਮਰਨ ਦੇ ਸਮੇਂ ਆਣ ਦਰਸ਼ਨ ਦਿੱਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਵਿੱਤਰ ਟੇਪ ਉਪਦੇਸ਼ ਸਾਧ ਸੰਗਤ ਨੇ ਸਰਵਨ ਕੀਤਾ। ਨਾਮ ਸਿਮਰਨ ਦੇ ਦੌਰਾਨ ਹੀ ਇੰਦਰ ਦੇਵਤੇ ਨੇ ਮੋਹਲੇਧਾਰ ਬਾਰਸ਼ ਦੇ ਰੂਪ ਵਿਚ ਆਣ ਸਤਿਗੁਰੂ ਜੀ ਦੇ

ਚਰਨ ਪਰਸੇ ਅਤੇ ਆਪਣੀ ਹਾਜ਼ਰੀ ਲਵਾਈ। ਮੋਹਲੇਧਾਰ ਬਾਰਸ਼ ਜਾਰੀ ਸੀ ਸਾਰਾ ਪੰਡਾਲ ਚੋ ਰਿਹਾ ਸੀ ਪ੍ਰੰਤੂ ਸਾਧ ਸੰਗਤ ਇਕਾਗਰ ਚਿੱਤ ਆਪੋ-ਆਪਣੇ ਸਥਾਨ 'ਤੇ ਬੈਠ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਹਾ ਲੈ ਰਹੀ ਸੀ। ਚਾਰੇ ਪਾਸੇ ਰੌਣਕ ਹੀ ਰੌਣਕ ਸੀ। ਹਰ ਕੋਈ ਪ੍ਰਸੰਨ ਚਿੱਤ ਨਜ਼ਰ ਆ ਰਿਹਾ ਸੀ। ਸੂਬਾ ਗੁਰਮੀਤ ਸਿੰਘ ਜੀ ਅਤੇ ਸੂਬਾ ਜੈਮਲ ਸਿੰਘ ਜੀ ਦੀ ਟੀਮ ਵੱਲੋਂ ਆਈ ਸਾਧ ਸੰਗਤ ਦੀ ਮਹਿਮਾਨ ਨਿਵਾਜ਼ੀ ਦਾ ਹਰ ਪੱਖ ਤੋਂ ਧਿਆਨ ਰੱਖਿਆ ਜਾ ਰਿਹਾ ਸੀ।

ਸੰਮੇਲਨ ਦਾ ਤੀਸਰਾ ਦਿਨ ੨੬ ਜੂਨ ਸਮਾਪਤੀ ਦਾ ਦਿਨ ਸੀ। ਸ੍ਰੀ ਸਤਿਗੁਰੂ ਜੀ ਦਾ ਇੰਤਜ਼ਾਰ ਸੰਗਤ ਕਰ ਰਹੀ ਸੀ। ਅੱਜ ਦੋ ਅਨੰਦ ਕਾਰਜ ਹੋਣੇ ਸਨ, ਪਾਠਾਂ ਦੇ ਭੋਗ ਪੈਣੇ ਸਨ। ਸਾਰੀ ਤਿਆਰੀ ਮੁਕੰਮਲ ਸੀ। ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਸਟੇਜ ਤੋਂ ਸੰਤ ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਹਿਸਟੋਰੀਅਨ, ਸੂਬਾ ਜੈਮਲ ਸਿੰਘ ਜੀ, ਸੰਤ ਦਲੀਪ ਸਿੰਘ ਸੰਗਤ ਨੂੰ ਸੰਬੋਧਤ ਹੋ ਚੁੱਕੇ ਸਨ।

ਅਨੰਦ ਕਾਰਜ ਹੋਏ। ਪਾਠਾਂ ਦੇ ਭੋਗ ਤੋਂ ਬਾਅਦ ਅਰਦਾਸ ਪੂਰਬਾ ਜੀ ਵੱਲੋਂ ਕੀਤੀ ਗਈ, ਵੱਖ-ਵੱਖ, ਪ੍ਰਤੀਯੋਗਤਾ ਦੇ ਜੇਤੂ ਬੱਚਿਆਂ ਨੂੰ ਇਨਾਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੂਬਾ ਬਲਵਿੰਦਰ ਸਿੰਘ ਝੱਲ ਵੱਲੋਂ ਦਿੱਤੇ ਗਏ। ਵਿਸ਼ਵ ਨਾਮਧਾਰੀ ਵਿੱਦਿਅਕ ਜਥੇ ਦੀ ਟੀਮ ਸੂਬਾ ਬਲਵਿੰਦਰ ਸਿੰਘ ਪ੍ਰਧਾਨ, ਸੂਬਾ ਜਗਤਾਰ ਸਿੰਘ ਭੱਟੀ, ਜ. ਸਕੱਤਰ, ਸੰਤ ਨਵਤੇਜ ਸਿੰਘ ਸਕੱਤਰ ਦੇ ਤਾਲਮੇਲ ਅਤੇ ਸੂਬਾ ਅਮਰੀਕ ਸਿੰਘ ਪਟਿਆਲਾ ਦੇ ਸਾਥ ਨਾਲ ਸਾਰਾ ਕਾਰਜ ਨੇਪਰੇ ਚੜ੍ਹਿਆ, ਸੰਮੇਲਨ ਦੌਰਾਨ ਵਿਸ਼ੇਸ਼ ਕਰਕੇ ਸੇਵਾ ਕਰਨ ਵਾਲੇ ਸੰਤ ਹਰਭਜਨ ਸਿੰਘ ਸਾਈਕਲਾਂ ਵਾਲੇ ਦਾ ਪਰਿਵਾਰ, ਸੂਬਾ ਜੈਮਲ ਸਿੰਘ, ਸੂਬਾ ਗੁਰਮੀਤ ਸਿੰਘ, ਅੰਮ੍ਰਿਤਪਾਲ ਸਿੰਘ, ਡਾ. ਪਰਮਜੀਤ ਸਿੰਘ, ਜਥੇਦਾਰ ਸਾਧਾ ਸਿੰਘ, ਗੁਰਮੀਤ ਸਿੰਘ ਨੇਰ ਚੌਕ ਅਤੇ ਸੰਤ ਜਸਵਿੰਦਰ ਸਿੰਘ, ਦਰਸ਼ਨ ਸਿੰਘ ਪੰਡੇਰ, ਅਰਜਨ ਸਿੰਘ ਪੰਡੇਰ ਅਤੇ ਸੂਬਾ ਗੁਰਦਿਆਲ ਸਿੰਘ ਸੁੰਦਰਨਗਰ ਨੇ ਦਿਨ ਰਾਤ ਇਕ ਕਰ ਕੇ ਸਾਰੇ ਪ੍ਰੋਗਰਾਮ ਵਿਚ ਆਪਣਾ ਯੋਗਦਾਨ ਪਾਇਆ। ਇਸ ਯਾਦਗਾਰੀ ਸਮਾਗਮ ਵਿਚ ਕਿਸੇ ਦਾ ਵੀ ਵਿਛੜਨ ਨੂੰ ਦਿਲ ਨਹੀਂ ਸੀ ਕਰ ਰਿਹਾ। ਅੰਤ ਸ੍ਰੀ ਸਤਿਗੁਰੂ ਜੀ ਦਾ ਸੰਮੇਲਨ ਵਿਚ ਪਹੁੰਚੇ ਲੜਕੇ ਨੌਜਵਾਨਾਂ ਨੇ ਧੰਨਵਾਦ ਕੀਤਾ ਅਤੇ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਇਸੇ ਤਰ੍ਹਾਂ ਹੀ ਮੰਡੀ ਨਿਵਾਸੀ ਸਾਧ ਸੰਗਤ ਤੇ ਆਪਣੀ ਬਖਸ਼ਿਸ਼ ਕਰਦੇ ਰਹਿਣ।

*ਰਿਪੋਰਟ—ਸੂਬਾ ਬਲਵਿੰਦਰ ਸਿੰਘ ਝੱਲ ਪ੍ਰਧਾਨ*

# ਪੰਜਾਬੀ ਸਾਹਿਤ ਸਭਾ ਸੰਗਰੂਰ ਵੱਲੋਂ ਸਮਾਗਮ

ਪੰਜਬੀ ਸਾਹਿਤ ਸਭਾ ਸੰਗਰੂਰ ਵਲੋਂ ਇਕ ਸ਼ਾਨਦਾਰ ਸਨਮਾਨ ਸਮਾਰੋਹ, ਪੁਸਤਕ ਵਿਮੋਚਨ ਅਤੇ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਜਿਸ ਦੇ ਪ੍ਰਧਾਨਗੀ ਮੰਡਲ ਵਿਚ ਸ੍ਰਵਸ੍ਰੀ ਮਾਲ ਚੰਦ ਤਿਵਾੜੀ ਕਨਵੀਨਰ ਭਾਰਤੀਯ ਸਾਹਿਤ ਅਕਾਡਮੀ (ਰਾਜਸਥਾਨੀ ਭਾਸ਼ਾ) ਭਰਤ ਓਲਾ ਅਤੇ ਰਾਮ ਸਰੂਪ ਅਣਖੀ (ਤਿੰਨੇ ਭਾਰਤੀਯ ਸਾਹਿਤ ਅਕਾਡਮੀ ਇਨਾਮ ਜੇਤੂ) ਦੇ ਨਾਲ ਸੀ. ਆਰ ਮੌਦਗਿਲ ਡਾਇਰੈਕਟਰ ਹਰਿਆਣਾ ਪੰਜਾਬੀ ਸਾਹਿਤ ਅਕਾਡਮੀ, ਮੋਹਨ ਸ਼ਰਮਾ, ਡਾ. ਨਰਵਿੰਦਰ ਸਿੰਘ ਕੌਸ਼ਲ ਮੁੱਖੀ ਪੰਜੀਬ ਵਿਭਾਗ ਕੁਰਕਸ਼ੇਤਰ ਯੂਨੀਵਰਸਿਟੀ, ਡਾ. ਭੀਮਇੰਦਰ ਸਿੰਘ ਪੰਜਾਬੀ ਯੂਨੀਵਰਸਿਟੀ ਅਤੇ ਮੁੱਖ ਮਹਿਮਾਨ ਵਜੋਂ ਸ੍ਰੀ ਹੁਸਨ ਲਾਲ ਡਿਪਟੀ ਕਮਿਸ਼ਨਰ ਸੰਗਰੂਰ ਸ਼ਾਮਲ ਹੋਏ।

ਸਮਾਗਮ ਦੇ ਸ਼ੁਰੂ ਵਿਚ ਸਭਾ ਦੇ ਪ੍ਰਧਾਨ ਗੁਰਮੇਲ ਮਡਾਹੜ ਨੇ ਸਮਾਗਮ ਵਿਚ ਸ਼ਾਮਲ ਹੋਏ ਸੌ ਤੋਂ ਵਧ ਲੇਖਕਾਂ, ਪਾਠਕਾਂ ਤੇ ਬੁੱਧੀਜੀਵੀਆਂ ਲਈ ਸੁਆਗਤੀ ਸ਼ਬਦ ਬੋਲਦਿਆਂ ਜੀ ਆਇਆਂ ਨੂੰ ਆਖਿਆ। ਉਪਰੰਤ ਸਭਾ ਦੇ ਜਨਰਲ ਸਕੱਤਰ ਸ੍ਰੀ ਕੇਸਰਾ ਰਾਮ ਦੀ ਪੁਸਤਕ "ਰਾਮ ਕ੍ਰਿਸ਼ਨ ਬਨਾਮ ਸਟੇਟ ਹਾਜ਼ਰ ਹੋ..." ਬਾਰੇ ਡਾ. ਭੀਮਇੰਦਰ ਸਿੰਘ, ਡਾ. ਤੇਜਵੰਤ ਮਾਨ, ਮਾਲ ਚੰਦ ਤਿਵਾੜੀ, ਸੀ. ਆਰ. ਮੌਦਗਿਲ, ਜਸਵੀਰ ਰਾਣਾ ਆਦਿ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕੇਸਰਾ ਰਾਮ ਦੀਆਂ ਕਹਾਣੀਆਂ ਦੇ ਵਿਸ਼ਾ ਚੋਣ ਅਤੇ ਉਸ ਦੇ ਕਲਾਤਮਕ ਨਿਭਾਅ ਦੀ ਭਰਪੂਰ ਪ੍ਰਸ਼ੰਸਾ ਕੀਤੀ।

ਕੇਂਦਰੀ ਪੰਜੀਬ ਲੇਖਕ ਸਭਾ ਦਾ ਇਤਿਹਾਸ ਭਾਗ ਤੀਜਾ (ਡਾ. ਤੇਜਵੰਤ ਮਾਨ), ਕਿੱਸਾ ਕਾਵਿ ਦੇ ਸੂਰਮੇ ਡਾਕੂ ਨਾਇਕ (ਡਾ. ਸਤਿੰਦਰ ਕੌਰ ਮਾਨ), ਸਭ ਠੀਕ ਠਾਕ ਹੈ (ਹਿੰਦੀ) ਗੁਰਮੇਲ ਮਡਾਹੜ ਕੀ ਚੁਨਿੰਦਾ ਕਹਾਣੀਆਂ (ਅਨੁਵਾਦ ਜਤਿੰਦਰ ਕੁਮਾਰ ਜੈਤੋ) ਕੁਝ ਤੇਰੀਆਂ ਕੁਝ ਮੇਰੀਆਂ (ਸੀ.ਆਰ ਮੌਦਗਿਲ) ਤੇ ਸ੍ਰੀਮਤੀ ਜੌਹਰੀ ਦੇ ਕਾਵਿ ਸੰਗ੍ਰਹਿ ਦਾ ਵਿਮੋਚਨ ਪ੍ਰਧਾਨਗੀ ਮੰਡਲ ਵਲੋਂ ਕੀਤਾ ਗਿਆ।

ਇਸ ਸਮਾਗਮ ਦੀ ਸਭ ਤੋਂ ਵਧ ਖਿਚ ਦਾ ਕਾਰਨ ਬਣੀ ਸੰਗਰੂਰ ਜ਼ਿਲੇ ਦੇ ਜੰਮਪਲ ਕਹਾਣੀਕਾਰਾਂ ਦੀਆਂ ਕਹਾਣੀਆਂ ਦੀ ਪੰਜਾਬੀ ਸਾਹਿਤ ਸਭਾ ਰਜਿ: ਸੰਗਰੂਰ ਵਲੋਂ ਪ੍ਰਕਾਸ਼ਤ

ਕਰਵਾਈ ਗਈ ਅਤਿ ਖੂਬਸੂਰਤ ਪੁਸਤਕ "ਮੀਲ ਪੱਥਰ" (ਸੰਪਾਦਕ: ਗੁਰਮੇਲ ਮਡਾਹੜ/ਕੇਸਰਾ ਰਾਮ)। ਵਿਮੋਚਨ ਸ੍ਰੀ ਹੁਸਨ ਲਾਲ, ਡਿਪਟੀ ਕਮਿਸ਼ਨਰ ਸੰਗਰੂਰ ਵਲੋਂ ਕੀਤਾ ਗਿਆ। ਇਸ ਰਸਮ ਵਿਚ ਸਮਾਗਮ ਵਿਚ ਹਾਜ਼ਰ ਇਸ ਪੁਸਤਕ ਵਿਚ ਸ਼ਾਮਲ ਕਹਾਣੀਕਾਰ ਰਾਮ ਸਰੂਪ ਅਣਖੀ, ਕ੍ਰਿਸ਼ਨ ਬੇਤਾਬ, ਗੁਰਪਾਲ ਸਿੰਘ ਨੂਰ, ਸੀ.ਆਰ. ਮੌਦਗਿਲ, ਚੇਤਨ ਸਿੰਘ, ਤੇਜਵੰਤ ਮਾਨ, ਗੁਰਮੇਲ ਮਡਾਹੜ, ਮੋਹਨ ਸ਼ਰਮਾ, ਤੇਜਿੰਦਰ ਕੌਰ ਗੁਜਰਾਲ, ਜਸਪਾਲ ਮਾਨ, ਭੋਲਾ ਸਿੰਘ ਸੰਘੇੜਾ, ਨਿਰਮਲ ਸਿੰਘ ਸਿੱਧੂ, ਡਾ. ਭੁਪਿੰਦਰ ਸਿੰਘ ਬੇਦੀ, ਦਰਸ਼ਨ ਗੁਰੂ, ਜਸਵੀਰ ਰਾਣਾ, ਡਾ. ਭੀਮ ਇੰਦਰ ਸਿੰਘ, ਬੀਰਇੰਦਰ ਸਿੰਘ ਬਨਭੌਰੀ ਹਰਪਾਲ ਸਿੰਘ ਚੌਂਦਾ, ਬਿੰਦਰ ਸਿੰਘ ਭੁਮਸੀ ਆਦਿ ਸ਼ਾਮਲ ਹੋਏ।

ਉਪਰੰਤ ਪ੍ਰਸਿੱਧ ਲੇਖਕ ਸੀ. ਆਰ. ਮੌਦਗਿਲ ਡਾਇਰੈਕਟਰ, ਹਰਿਆਣਾ ਪੰਜਾਬੀ ਸਾਹਿਤ ਅਕਾਡਮੀ ਦੇ ਸਨਮਾਨ ਦੀ ਰਸਮ ਸ੍ਰੀ ਹੁਸਨ ਲਾਲ, ਸਭਾ ਦੇ ਪ੍ਰਧਾਨ ਗੁਰਮੇਲ ਮਡਾਹੜ ਤੇ ਜਨਰਲ ਸਕੱਤਰ ਕੇਸਰਾ ਰਾਮ ਵਲੋਂ ਇਕ ਸ਼ਾਲ ਤੇ ਸਨਮਾਨ ਚਿੰਨ੍ਹ ਭੇਟ ਕਰਕੇ ਨਿਭਾਈ। ਇਸ ਤੋਂ ਬਾਅਦ ਮੁੱਖ ਮਹਿਮਾਨ ਸ੍ਰੀ ਹੁਸਨ ਲਾਲ ਜੀ ਨੂੰ ਸਭਾ ਦੇ ਪ੍ਰਧਾਨ ਤੇ ਜਨਰਲ ਸਕੱਤਰ ਵਲੋਂ ਇਕ ਯਾਦ ਚਿੰਨ ਭੇਟ ਕੀਤਾ ਗਿਆ। ਸ੍ਰੀ ਮੌਦਗਿਲ ਨੇ ਹਰਿਆਣਾ ਵਿਚ ਪੰਜਾਬੀ ਭਾਸ਼ਾ ਨੂੰ ਆਪਣਾ ਬਣਦਾ ਸਥਾਨ ਦਿਵਾਉਣ ਦਾ ਵਾਅਦਾ ਕੀਤਾ।

ਸਮਾਗਮ ਬਾਰੇ ਆਪਣੇ ਵਿਚਾਰ ਪੇਸ਼ ਕਰਦਿਆਂ ਮੁੱਖ ਮਹਿਮਾਨ ਨੇ ਪੰਜਾਬੀ ਸਾਹਿਤ ਸਭਾ ਵਲੋਂ ਪ੍ਰਕਾਸ਼ਤ ਕਰਵਾਏ ਗਏ ਕਹਾਣੀ ਸੰਗ੍ਰਹਿ "ਮੀਲ ਪੱਥਰ" ਦੀ ਭਰਪੂਰ ਸ਼ਲਾਘਾ ਕਰਦਿਆਂ ਕਿਹਾ ਕਿ ਇਕੋ ਜਿਲੇ ਦੇ ਜੰਮਪਲ ਕਹਾਣੀਕਾਰਾਂ ਦੀਆਂ ਬੇਹਤਰੀਨ ਕਹਾਣੀਆਂ ਇਕੱਠੀਆਂ ਕਰ ਕੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ। ਇਸ ਤਰ੍ਹਾਂ ਇਹ ਪੁਸਤਕ ਇਤਿਹਾਸਕ ਦਸਤਾਵੇਜ਼ ਬਣ ਗਈ ਹੈ ਜੋ ਸਾਹਿਤ ਦੇ ਖੋਜੀਆਂ ਲਈ ਮਦਦਗਾਰ ਸਾਬਤ ਹੋਵੇਗੀ। ਉਨ੍ਹਾਂ ਇਹ ਵੀ ਕਿਹਾ ਕਿ ਸਾਹਿਤ ਸਮਾਜ ਦਾ ਸ਼ੀਸ਼ਾ ਹੁੰਦਾ ਹੈ। ਜੇ ਕਿਸੇ ਇਲਾਕੇ ਦੇ ਸਭਿਆਚਾਰ ਨੂੰ ਸਮਝਣਾ ਹੋਵੇ ਸਮਾਜਕ ਤੇ ਆਰਥਕ ਸਥਿਤੀ ਦਾ ਜਾਇਜ਼ਾ ਲੈਣਾ ਹੋਵੇ ਤਾਂ ਉਸ ਇਲਾਕੇ ਦੇ ਰਚੇ ਜਾ ਰਹੇ ਸਾਹਿਤ ਨੂੰ ਪੜ੍ਹਕੇ ਹੀ ਲਿਆ ਜਾ ਸਕਦਾ ਹੈ। ਕਿਸੇ ਵੀ ਵਿਅਕਤੀ ਨੂੰ ਆਪਣੀ ਮਾਤ ਭਾਸ਼ਾ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ। ਮੈਂ ਜੋ ਕੁਝ ਵੀ ਬਣ ਸਕਿਆ ਹਾਂ ਉਸ ਵਿਚ ਆਪਣੀ ਪੰਜਾਬੀ ਮਾਂ ਬੋਲੀ ਦਾ ਵੀ ਯੋਗਦਾਨ ਹੈ। ਮੈਂ ਆਈ.ਏ.ਐਸ. ਵਿਚ ਪੰਜਾਬੀ ਵਿਸ਼ਾ ਹੀ ਲਿਆ ਸੀ। ਅਦਾਲਤਾਂ ਦੇ ਫੈਸਲੇ ਅੰਗਰੇਜ਼ੀ ਵਿਚ ਹੋਣ ਕਰਕੇ ਆਮ ਲੋਕਾਂ ਦੀ ਸਮਝ ਵਿਚ ਨਹੀਂ ਆਉਂਦੇ ਇਸ ਲਈ ਮੈਂ ਆਪਣੇ ਸਾਰੇ ਫੈਸਲੇ ਪੰਜਾਬੀ ਵਿਚ ਹੀ ਲਿਖਵਾਉਂਦਾ ਹਾਂ।

ਆਪਣੇ ਪ੍ਰਧਾਨਗੀ ਭਾਸ਼ਨ ਵਿਚ ਨਾਵਲਕਾਰ ਰਾਮ ਸਰੂਪ ਅਣਖੀ ਨੇ ਸਮਾਗਮ ਦੀ ਸਫਲਤਾ ਲਈ ਵਧਾਈ ਦਿੰਦਿਆਂ ਕਿਹਾ ਕਿ ਗੋਸ਼ਟੀ ਵਿਚ ਪੜ੍ਹੇ ਗਏ ਪੇਪਰਾਂ ਅਤੇ ਉਨ੍ਹਾਂ ਉਤੇ ਹੋਈ ਬਹਿਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕੇਸਰਾ ਰਾਮ ਨਵੀਂ ਪੀੜੀ ਦਾ ਸਿਰਕਢ ਤੇ ਬਹੁਤ ਹੀ ਅੱਛਾ ਕਹਾਣੀਕਾਰ ਹੈ। ਇਸ ਨੇ ਪੰਜਾਬੀ ਕਹਾਣੀ ਵਿਚ ਆਈ ਖੜੋਤ ਨੂੰ ਕਈ ਪੱਖਾਂ ਤੋਂ ਤੋੜਨ ਦਾ ਯਤਨ ਕੀਤਾ ਹੈ। ਇਸ ਹੋਣਹਾਰ ਕਹਾਣੀਕਾਰ ਤੋਂ ਭਵਿੱਖ ਵਿਚ ਹੋਰ ਵੀ ਚੰਗੀਆਂ ਕਹਾਣੀਆਂ ਰਚੀਆਂ ਜਾਣ ਦੀ ਆਸ ਕੀਤੀ ਜਾ ਸਕਦੀ ਹੈ. ਉਸਨੇ ਸ੍ਰੀ ਸੀ.ਆਰ. ਮੌਦਗਿਲ ਦਾ ਸਨਮਾਨ ਕਰਨ ਤੇ ਸਨਮਾਨਤ ਸ਼ਖਸੀਅਤ ਨੂੰ ਅਤੇ ਸਭਾ ਨੂੰ ਮੁਬਾਰਕ ਦਿੰਦਿਆਂ ਕਿਹਾ ਕਿ ਜਦ ਕਿਸੇ ਲੇਖਕ ਨੂੰ ਉਸਦੇ ਘਰਦਿਆਂ ਵਲੋਂ ਸਨਮਾਨਤ ਕੀਤਾ ਜਾਂਦਾ ਹੈ ਤਾਂ ਉਸ ਲਈ ਉਹ ਸਨਮਾਨ ਕਿਸੇ ਵੱਡੇ ਸਰਕਾਰੀ ਸਨਮਾਨ ਤੋਂ ਮਹੱਤਵਪੂਰਨ ਹੁੰਦਾ ਹੈ ਕਿਉਂਕਿ ਉਸ ਵਿਚ ਕੋਈ ਲਾਗ ਲਪੇਟ ਨਹੀਂ ਹੁੰਦੀ ਤੇ ਆਪਣਿਆਂ ਦਾ ਮੋਹ ਭਰਿਆ ਹੁੰਦਾ ਹੈ।

ਅੰਤ ਵਿਚ ਸਮਾਗਮ ਵਿਚ ਹਾਜ਼ਰ ਸਮੂਹ ਸ਼ਖਸੀਅਤਾਂ ਨੇ ਇਕ ਮੱਤ ਹੋ ਕੇ ਹਰਿਆਣਾ ਸਰਕਾਰ ਤੋਂ ਮੰਗ ਕੀਤੀ ਕਿ ਪੰਜਾਬ ਦੀ ਤਰ੍ਹਾਂ ਹਰਿਆਣਾ ਸਟੇਟ ਵਿਚ ਵੀ ਮੀਲ ਪੱਥਰਾਂ ਉਤੇ ਗੁਰਮੁੱਖੀ ਵਿਚ ਨਾਂ ਲਿਖੇ ਜਾਣ।

*ਗੁਰਮੇਲ ਮਡਾਹੜ*
*ਪ੍ਰਧਾਨ ਪੰਜਾਬੀ ਸਾਹਿਤ ਸਭਾ*
*ਸੰਗਰੂਰ*

---

## ਸ਼ੋਕ ਮਤਾ

ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਵੱਲੋਂ ਸਭਾ ਦੇ ਸਰਗਰਮ ਮੈਂਬਰ ਬਿੱਕਰ ਸਿੰਘ ਆਜ਼ਾਦ ਦੇ ਭਾਈ ਨਛੱਤਰ ਸਿੰਘ ਤੂਤ ਅਤੇ ਪ੍ਰਸਿੱਧ ਲੇਖਕ ਡਾ. ਆਤਮ ਹਮਰਾਹੀ ਦੇ ਅਕਾਲ ਚਲਾਣੇ ਉਪਰ ਗਹਿਰੇ ਦੁੱਖ ਦਾ ਇਜ਼ਹਾਰ ਕੀਤਾ ਜਾਂਦਾ ਹੈ ਅਤੇ ਪ੍ਰਭਾਵਿਤ ਪਰਿਵਾਰਾਂ ਨਾਲ ਹਮਦਰਦੀ ਪਰਗਟ ਕੀਤੀ ਜਾਂਦੀ ਹੈ।

*ਨਵਰਾਹੀ ਘੁਗਿਆਣਵੀ*

# ਪ੍ਰਤੀਕਿਰਿਆ

...ਵਰਿਆਮ ਮਿਲ ਰਿਹਾ ਏ ਤੇ ਬਹੁਤ ਕੁਝ ਨਵਾਂ ਪੁਰਾਣਾ ਮੈਟਰ ਪੜ੍ਹਨ ਨੂੰ ਦੇ ਰਿਹਾ ਏ। ਵਿਰਕ ਸਾਹਿਬ ਦੇ ਲੰਮੇ ਲੇਖ ਵੀ ਪੜ੍ਹਦਿਆਂ ਬਹੁਤ ਛੋਟੇ ਲੱਗਣ ਲਗ ਪਏ ਹਨ, ਕਿਉਂਕਿ ਉਹ ਬਹੁਤ ਦਿਲਚਸਪ ਹੁੰਦੇ ਹਨ। ਏਨਾ ਲੰਮਾਂ ਲੇਖ ਵੀ ਜਦੋਂ ਮੁੱਕਦਾ ਹੈ ਤਾਂ ਬਹੁਤ ਛੋਟਾ ਹੀ ਜਾਪਦਾ ਹੈ। ਤੇ ਜੀ ਕਰਦਾ ਏ-ਕਾਸ਼! ਇਹ ਹੋਰ ਲੰਮਾ ਹੁੰਦਾ ਤੇ ਕੁਝ ਦੇਰ ਹੋਰ ਏਸ ਕਲਮ ਦੇ ਖੋਜ ਭਰਪੂਰ ਤਜਰਬੇ ਤੋਂ ਲੁਤਫ਼-ਅੰਦੋਜ਼ ਹੋ ਸਕਦੇ।

ਗ਼ਜ਼ਲਾਂ, ਗੀਤ ਐਤਕਾਂ ਦੇ ਪਰਚੇ ਵਿਚ ਕਾਫ਼ੀ ਸਨ, ਪੰਛੀ ਜੀ ਦੀਆਂ ਸ਼ਰਧਾ ਭਰਪੂਰ ਗ਼ਜ਼ਲਾਂ ਪੜ੍ਹ ਕੇ ਬਹੁਤ ਅਨੰਦ ਆਇਆ। ਭਾਵੇਂ ਕਈ ਥਾਈਂ ਪੰਛੀ ਜੀ ਲਿਖਦੇ-ਲਿਖਦੇ ਭਾਵੁਕ ਹੋ ਗਏ ਹਨ ਤੇ ਵਜ਼ਨ ਤੇ ਤੋਲ-ਤੁਕਾਂਤ ਤੋਂ ਬਹੁਤ ਉੱਚੇ ਚਲੇ ਜਾਂਦੇ ਹਨ। ਹੋਰ ਗ਼ਜ਼ਲਾਂ ਵੀ ਬਹੁਤ ਉੱਚ ਪਾਏ ਦੀਆਂ ਕਹੀਆਂ ਜਾ ਸਕਦੀਆਂ ਹਨ। ਤੁਸੀਂ ਪਤਾ ਨਹੀਂ ਕਿਥੋਂ ਹੀਰੇ ਮੋਤੀ ਚੁੱਗ ਕੇ ਸਾਡੇ ਲਈ ਵਰਿਆਮ ਵਿਚ ਜੜ ਦੇਂਦੇ ਹੋ। ਜਿਸ ਨਾਲ ਉਹ ਇਕ ਬਹੁਤ ਵਧੀਆ ਤੋਹਫ਼ਾ ਬਣ ਕੇ ਸਾਡੇ ਤੱਕ ਪੁੱਜਦਾ ਹੈ।

ਵਰਿਆਮ ੩੦ ਸਾਲਾਂ ਦਾ ਹੋ ਚੁੱਕਿਆ ਹੈ ਸੁੱਖ ਨਾਲ ਭਰੂਪਰ ਜਵਾਨੀ ਚੜ੍ਹ ਚੁੱਕਾ ਹੈ। ਸ਼ਾਲਾ! ਇਹਦੀ ਜਵਾਨੀ ਸਦਾ ਕਾਇਮ ਰਹੇ!!

"ਗੁਰਮੁੱਖ ਬੁਢੇ ਕਦੇ ਨਾਹੀ"... ਵਾਂਗੂ
ਇਹ ਵੀ ਬੁੱਢਾ ਕਦੇ ਨਹੀਂ ਹੋਣਾ ਚਾਹੀਦਾ।

ਵਰਿਆਮ ਨਾਲ ਬਹੁਤਾ ਮੋਹ ਏਸ ਕਰਕੇ ਵੀ ਹੈ ਕਿ ਇਹ ਹੱਥਾਂ ਵਿਚ ਜੰਮਿਆਂ ਪਲਿਆ ਤੇ ਜਵਾਨੀ ਚੜ੍ਹਿਆ ਹੈ, ਤੇ ਇਹਦੇ ਵਧਣ ਫੁੱਲਣ ਵਿਚ ਮੇਰਾ ਵੀ ਕੁਝ ਹਿੱਸਾ ਹੈ ਮੇਰਾ ਇਕ ਸ਼ੇਅਰ ਇਸ ਗੱਲ ਦੀ ਖੂਬ ਤਰਜਮਾਨੀ ਕਰਦਾ ਹੈ :

"ਫੁੱਲ ਖਿੜੇ ਨੂੰ ਜੜ੍ਹ ਦੀ ਮਿੱਟੀ ਨੇ ਕਿਹਾ,
ਸੁਹਜ ਤੇਰੇ ਵਿਚ ਮੇਰਾ ਵੀ ਹੱਥ ਹੈ।"

*—ਮਾ. ਅਮਰੀਕ ਸਿੰਘ*
*ਐਲਨਾਬਾਦ (ਸਿਰਸਾ)*

------

ਅਗਸਤ ੨੦੦੫ ਵਰਿਆਮ ਦਾ ਪਰਚਾ ਮਿਲਿਆ ਆਦਿ ਅੰਤ ਪੜ੍ਹਿਆ। ਨਾਮਧਾਰੀ ਸ਼ਹੀਦਾਂ ਦੀ ਦਸਤਾਵੇਜ਼ੀ ਸੂਚੀ (ਵੜੈਚ) ਤੇ ਸ਼ਹੀਦਾਂ ਦੀ ਖੋਜ ਸੂਚੀ (ਖਰਲ) ਦਾ ਤੁਲਨਾਤਮਕ ਅਧਿਐਨ ਲੇਖ ਤਰਲੋਕ ਮਨਸੂਰ ਦੀ ਮੁਲਾਕਾਤ ਕਈ ਟੀਸਾਂ ਦੇ ਗਈ। ੨੯ ਸਾਲ ਪੁਰਾਨੀ ਇਸ ਮੁਲਾਕਾਤ ਵਿਚੋਂ ਸ਼ਹੀਦ ਹਿਰਦਿਆਂ ਚੋਂ ਆਜ਼ਾਦੀ ਲਈ ਨਿਕਲਦੀ ਹੂਕ ਹੁਣ ਵੀ ਸਜਰੀ ਲਗਦੀ ਹੈ। ਸ਼ਾਇਦ ਇਸ ਮੁਲਾਕਾਤੀ ਲੇਖ ਅਤੇ ਮਲੇਰਕੋਟਲੇ ਦੇ ਸ਼ਹੀਦਾਂ ਦੀ ਦਸਤਾਵੇਜ਼ੀ ਸੂਚੀ ਦੀ ਰੌ ਵਿਚ ਹੀ ਸੰਪਾਦਕੀ ਆਜ਼ਾਦੀ ਦਿਵਸ ਵਿਚ ਤੁਸੀਂ ਲਿਖਿਆ ਹੈ ਕਿ, "ਰਾਤੋ ਰਾਤ ਚੋਲੇ ਬਦਲ ਕੇ ਟੋਡੀਆਂ ਤੋਂ ਦੇਸ ਭਗਤ ਬਣੇ ਇਨ੍ਹਾਂ ਸੂਰਮਿਆਂ ਨੇ ਆਪਣੀ ਕੁਰਬਾਨੀ ਅਤੇ ਦੇਸ਼ ਭਗਤੀ ਦੇ ਤਵੇ ਵਜਾਏ।" ਮੰਡੀ ਵਿਚ ਇਕ ਚੋਲਾ ਬਦਲੂ ਦੇਸ ਭਗਤ ਭੋਲੇਪਨ ਵਿਚ ਕਹਿੰਦਾ ਹੁੰਦਾ ਸੀ— ਜਦੋਂ ਰਾਜੇ ਦਾ ਰਾਜ ਸੀ ਅਸੀਂ ਉਸ ਦੇ ਵਫਾਦਾਰ ਸਾਂ, ਜਦੋਂ ਸਾਰੇ ਸ਼ਹਿਰ ਵਿਚ ਪਰਜਾ ਮੰਡਲ ਵਲੋਂ ਹੜਤਾਲ ਹੋਈ ਤਾਂ ਸਰਕਾਰ ਦੀ ਸਾਰੀ ਸਪਲਾਈ ਦਿੰਦਾ ਰਿਹਾ ਸਾਂ। ਹੁਣ ਕਾਂਗ੍ਰੇਸ ਰਾਜ ਹੈ ਅਸੀਂ ਇਸ ਹਕੂਮਤ ਦੇ ਸਦਾ ਵਫਾਦਾਰ ਹੀ ਰਹਿਣਾ ਹੈ," ਉਹ ਜ਼ਿਲਾ ਪੱਧਰ ਦਾ ਕਾਂਗ੍ਰੇਸ ਦਾ ਲੀਡਰ ਸੀ, ਜਿਸ ਨੇ ਆਪਣੇ ਇਲਾਕੇ ਦੇ ਮੁਸਲਮਾਨਾਂ ਦਾ ਸਾਰਾ ਕੀਮਤੀ ਮਾਲ ਮੱਤਾ ਇਕੱਠਾ ਕਰ ਕੇ ਅਮਾਨਤੀ ਰੱਖ ਲਿਆ ਸੀ, ਅਖੇ ਜਦੋਂ-ਮੁੜ ਆਉਗੇ ਲੈ ਲੈਣਾ। ਦੁੱਧ ਪੀਣ ਵਾਲੇ ਮਜਨੂੰ ਅਜਿਹੇ ਹੀ ਹੁੰਦੇ ਹਨ।

ਸ੍ਰ. ਭਗਤ ਸਿੰਘ ਨੇ ਠੀਕ ਹੀ ਲਿਖਿਆ ਸੀ— "ਅਸੀਂ ਕੂਕਿਆਂ ਨੂੰ ਭੁੱਲੜ ਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ... ਪਰ ਉਨ੍ਹਾਂ ਦੀ ਮੂਰਖਤਾ ਵਿਚ ਵੀ ਦੇਸ਼ ਪ੍ਰੇਮ ਕੁੱਟ-ਕੁੱਟ ਕੇ ਭਰਿਆ ਹੋਇਆ ਸੀ।" ਸ੍ਰ. ਭਗਤ ਸਿੰਘ ਤੇ ਸਾਥੀਆਂ ਨੂੰ ਤਾਂ ਮਹਾਤਮਾ ਗਾਂਧੀ ਵਰਗੇ ਸਿਰਮੌਰ ਲੀਡਰ ਨੇ ਭੁੱਲੜ ਤੇ ਗੁੰਮਰਾਹ ਕਿਹਾ ਸੀ। ਭਗਤ ਸਿੰਘ ਨੇ ਇਤਿਹਾਸ ਹੀ ਦੁਹਰਾਇਆ ਸੀ। ਜਿਵੇਂ ਕੂਕਿਆਂ ਨੇ ਮਲੇਰਕੋਟਲੇ ਦੇ ਸਾਕੇ ਤੋਂ ਬਾਦ ਸਵੈ ਸਮਰਪਣ ਕਿਸੇ ਲਕਸ਼ ਨਾਲ ਹੀ ਕੀਤਾ ਸੀ, ਉਸੇ ਤਰ੍ਹਾਂ ਸ੍ਰ. ਭਗਤ ਸਿੰਘ ਸਾਥੀਆਂ ਨੇ ਅਸੈਂਬਲੀ ਵਿਚ ਬੰਬ ਸੁੱਟ ਕੇ ਬੋਲਿਆਂ ਨੂੰ ਆਜ਼ਾਦੀ ਦੀ ਕੂਕਾ ਕੂਕ ਹੀ ਸੁਣਾਈ ਸੀ ਤੇ ਮਿਥੇ ਟੀਚੇ ਨਾਲ ਆਤਮ ਸਮਰਪਣ ਕੀਤਾ ਸੀ।

*ਕਰਤਾਰ ਸਿੰਘ ਨੌਲਧਾਰੀ*
*ਚੰਡੀਗੜ੍ਹ*

------

ਮਿਤੀ ੧੯-੭-੨੦੦੫ ਨੂੰ ਗੁਲਜ਼ਾਰ ਸਿੰਘ ਜੀ ਸੰਧੂ ਦੇ ਵਿਚਾਰ 'ਨਿੱਕ ਸੁਕ' ਭਾ ਦੀਸ਼ਾ ਦੇ ਖਿੱਲਰੇ ਪੱਤਰੇ ਬੜੀ ਖੁਭਵੀਂ ਨਜ਼ਰ ਨਾਲ 'ਅਜੀਤ' ਵਿਚ ਪੜ੍ਹੇ ਹਨ। ਪੜ੍ਹ ਕੇ ਰੂਹ ਗੁਲਾਬ ਦੇ ਫੁੱਲਾਂ ਵਾਂਗ ਖਿੜ ਗਈ ਤੇ ਅੰਗ-ਅੰਗ ਖੁਸ਼ੀ ਨਾਲ ਨਸ਼ਿਆ ਗਿਆ। ਇਸ ਵਿਚ ਜਦੋਂ ਮੈਂ ਇਹ ਪੜ੍ਹਿਆ ਕਿ ਆਪ ਸਿਆਲਕੋਟ ਦੇ ਹੋ ਤਾਂ ਹੋਰ ਦਿਲ ਬਾਗ਼ ਬਾਗ਼ ਹੋਇਆ। ਮੇਰਾ ਪਿੰਡ ਵੀ ਤਲਵੰਡੀ ਭਿੰਡਰਾਂ ਤਹਿਸੀਲ ਨਾਰੋਵਾਲ (ਸਿਆਲਕੋਟ) ਹੀ ਹੈ। ਖਿੱਲਰੇ ਪੱਤਰਿਆਂ ਵਿਚ ਜੋ ਚਿਟੀਆਂ ਹੱਟੀਆਂ ਰਾਵਲਪਿੰਡੀ ਦਾ ਜ਼ਿਕਰ ਕੀਤਾ ਹੈ, ਇਹਨਾਂ ਹੱਟੀਆਂ ਨਾਲ ਵੀ ਮੇਰਾ ਪੂਰਾ ਸਬੰਧ ਹੈ। ਅਸੀਂ ਰਾਵਲਪਿੰਡੀ ਬਾਰਾਂ ਸਾਲ ਰਹੇ ਤੇ ਇਹਨਾਂ ਹੱਟੀਆਂ ਦੇ ਵਿਚ ਰਹਿਣ ਵਾਲੇ ਸਾਰੇ ਸਿਆਲਕੋਟੀ ਇਮਾਰਤਸਾਜ਼ੀ ਦੇ ਇੰਜਨੀਅਰਾਂ ਨਾਲ ਸਾਡਾ ਖੂਬ ਮੇਲ ਮਿਲਾਪ ਸੀ। ਮੇਰੇ ਪਿਤਾ ਜੀ ਸ. ਗੰਡਾ ਸਿੰਘ

ਖ਼ਾਲਸਾ ਹਾਈ ਸਕੂਲ ਰਾਵਲਪਿੰਡੀ ਵਿਚ ਅਧਿਆਪਕ ਸਨ।

ਆਪ ਦਾ ਨਾਂਉ ਸਾਹਮਣੇ ਆਉਂਦਿਆਂ ਹੀ ਮਹਾਨ ਸਿਆਲਕੋਟੀ ਸਾਹਿਤਕ ਪ੍ਰੇਮੀਆਂ ਦੀ ਵੀ ਯਾਦ ਆਈ। ਗੁਰਬਖਸ਼ ਸਿੰਘ ਪ੍ਰੀਤਲੜੀ, ਇਲਾਮਾ ਇਕਬਾਲ, ਫੈਜ਼ ਅਹਿਮਦ ਫੈਜ਼, ਕਿਰਪਾ ਸਾਗਰ, ਧਨੀ ਰਾਮ ਚਾਤਰਿਕ, ਸ਼ਿਵ ਕੁਮਾਰ ਬਟਾਲਵੀ, ਅਮਰ ਸਿੰਘ ਕੂਕਾ ਜੰਮੂ ਵਾਲੇ ਜੋ ਆਪ ਜੀ ਦਾ ਜ਼ਿਕਰ ਮੇਰੇ ਨਾਲ ਕਰਦੇ ਹੀ ਰਹਿੰਦੇ ਹਨ। ਪ੍ਰੋ. ਸਾਹਿਬ ਸਿੰਘ ਵੀ ਸਿਆਲਕੋਟ ਦੇ ਹੀ ਸਨ ਤੇ ਹੋਰ ਵੀ ਕਈ ਅਦੀਬ ਹੋਣਗੇ। ਸਚ ਮੁਚ ਹੀ ਸਿਆਲਕੋਟ ਨੇ ਬੜੇ ਹੀ ਉਚ-ਪਾਇਆ ਦੇ ਅਦੀਬ ਪੈਦਾ ਕੀਤੇ ਸਨ, ਭਾਪਾ ਪ੍ਰੀਤਮ ਸਿੰਘ ਵੀ।

ਖਿੱਲਰੇ ਪੱਤਰਿਆਂ ਵਿਚ ਭੰਗੜੇ ਬਾਰੇ ਵੀ ਜਾਣਕਾਰੀ ਕਮਾਲ ਦੀ ਹੈ ਤੇ ਅੰਤ ਤੇ ਜਾ ਕੇ ਇਹ ਸਵੈ-ਜੀਵਨੀ ਚਰਮ ਸੀਮਾ ਤੇ ਪਹੁੰਚ ਜਾਂਦੀ ਹੈ ਜਦੋਂ ਆਪ ਦੌੜ ਲਗਾ ਖੇਤਾਂ ਵਲ ਜਾਂਦੇ ਹੋ। ਮਨ ਵਿਚ ਰੌਚਿਕਤਾ ਮਹਿਸੂਸ ਹੁੰਦੀ ਹੈ।

ਆਪਣੇ ਪਿੰਡ ਦੀ ਯਾਦ ਤਾਂ ਅਭੁਲ ਹੈ। ਜੁਗਨੂੰ ਵਾਂਗ ਮਨ ਵਿਚ ਟਿਮਟਮਾਉਂਦੀ ਰਹਿੰਦੀ ਹੈ। ਮੈਨੂੰ ਵੀ ਸਾਹਿਤ ਨਾਲ ਪਿਆਰ ਹੈ। ਮੈਂ ਵੀ ਇਕ ਤ੍ਰੈਮਾਸਿਕ ਰਸਾਲਾ 'ਰਾਹ ਦਸੇਰਾ' ੧੯੮੫ ਤੋਂ ਕਢ ਰਿਹਾ ਹਾਂ ਜੋ ਨਿਰੋਲ ਸਾਹਿਤਕ ਹੈ। ਸਵੈ ਜੀਵਨੀ ਨਾਲ ਮਿਲ ਕੇ ਬਹੁਤ ਪ੍ਰਸੰਨਤਾ ਹੋਈ ਹੈ। ਸ਼ਾਇਰ ਅਨੁਸਾਰ ਆਦਰ ਵਜੋਂ ਇਹ ਬੋਲ ਹਾਜਰ ਹਨ :

ਬਹੁਤ ਜੀ ਖ਼ੁਸ਼ ਹੂਆ ਹਾਲੀ ਕੋ ਮਿਲ ਕਰ,<br>ਅਭੀ ਕੁਛ ਲੋਗ, ਬਾਕੀ ਹੈ ਜਹਾਂ ਮੇਂ।

*ਕੁਲਦੀਪ ਸਿੰਘ ਅਰਸ਼ੀ*<br>*੧੬੭੫- ਜੰਡਿਆਲਾ ਗੁਰੂ (ਅੰਮ੍ਰਿਤਸਰ) ੧੪੩੧੧੪*

-------

ਤੁਹਾਡਾ ਵਰਿਆਮ ਹਰ ਮਹੀਨੇ ਸਮੇਂ ਸਿਰ ਆ ਦਸਤਕ ਦੇਂਦਾ ਹੈ। ਅਗਸਤ ੨੦੦੫ ਦਾ ਪਰਚਾ ਮਿਲਿਆ। ਆਜ਼ਾਦੀ ਦਿਵਸ ਸੰਬੰਧੀ ਸੰਪਾਦਕੀ ਪੜ੍ਹ ਕੇ ਆਨੰਦ ਆ ਗਿਆ। ਪਲਾਸੀ ਦੀ ਜਿੱਤ ਤੋਂ ਪੰਜਾਬ ਦੀ ਜਿੱਤ ਦੀ ਗਾਥਾ, ਸ਼ੁਜਾਅਤ ਦੀ ਕਹਾਣੀ ਨਹੀਂ ਸਗੋਂ ਦਗਾ ਫਰੇਬ ਅਤੇ ਭਾਰਤੀ ਰਜਵਾੜਿਆਂ ਦੀ ਆਪੋਧਾਪੀ ਅਤੇ ਅਧੋਗਤੀ ਦੀ ਕਹਾਣੀ ਹੈ। ਤੁਸੀਂ ਬਿਲਕੁਲ ਸੱਚ ਲਿਖਿਆ ਹੈ।

ਮਾਲੇਕੋਟਲਾ ਦੇ ਸ਼ਹੀਦਾਂ ਬਾਰੇ ਨਵੀਂ ਜਾਣਕਾਰੀ ਪੜ੍ਹਨਯੋਗ ਹੈ। ਬਾਕੀ ਦਾ ਮੈਟਰ ਵੀ ਅੰਕ ਲਈ ਠੀਕ ਚੁਣਿਆ ਗਿਆ ਹੈ। ਮੁਬਾਰਕ।

*ਸਿਰੀ ਰਾਮ ਅਰਸ਼*<br>*੨੦੪/੬੫ ਮੁਹਾਲੀ*

-------

ਪਰਚਾ ਬਰਾਬਰ ਮਿਲ ਰਿਹਾ ਹੈ। ਪੜ੍ਹ ਕੇ ਖੂਬ ਆਨੰਦ ਮਾਣਦਾ ਹਾਂ। ਰਚਨਾਵਾਂ ਦੀ ਚੋਣ ਕਾਫੀ ਸੁਥਰੀ ਹੁੰਦੀ ਹੈ। ਪੰਜਾਬੀ ਦਾ ਪਰਚਾ ਲਗਾਤਾਰ ਕਢਣਾ ਕਿਸੇ ਵੀ ਤਪੱਸਿਆ ਤੋਂ ਘੱਟ ਨਹੀਂ। ਤੁਹਾਡੀ ਸਿਫਤ ਕਰਨੀ ਬਣਦੀ ਹੈ। ਮੁਬਾਰਕਾਂ।

*ਇੰਦਰਜੀਤ ਹਸਨਪੁਰੀ*<br>*ਲੁਧਿਆਣਾ*

-------

ਖਿੱਲਰੇ ਪੱਤਰਿਆਂ ਦੇ ਪਾਠ ਨੇ ਮੇਰੇ ਆਪਣੇ ਸਰੀਰ ਅਤੇ ਮਨ ਮਸਤਕ ਉਪਰ ਹੰਢਾਏ ਅਜਿਹੇ ਹੀ ਕਸ਼ਟਾਂ ਦੀ ਵੇਦਨਾ ਨੂੰ ਜਗਾ ਦਿੱਤਾ। ਬਹੁਤ ਕਰ ਕੇ ਇਸ ਵਿਚਲੇ ਕਾਫ਼ਲੇ ਦਾ ਸਫ਼ਰ ਲਗਭਗ ਸਾਰੇ ਪੰਜਾਬੀਆਂ ਦਾ ਹੀ ਦਰਦੀਲਾ ਸਫ਼ਰ ਹੈ। ਖਿੱਚ ਪੂਰਨ ਪਾਠ ਇੱਕ ਰਾਤ ਵਿਚ ਹੀ ਕਰਨਾ ਪਿਆ। ਤੁਸਾਂ ਖਿੱਲਰੇ ਪੱਤਰਿਆਂ ਨੂੰ ਕ੍ਰਮਬੱਧ ਵੀ ਕੀਤਾ ਹੈ ਤੇ ਸਨਦਬੱਧ ਵੀ। ਅਜਿਹੀਆਂ ਵੇਦਨਵਾਂ/ ਸੰਵੇਦਨਾਵਾਂ ਸ੍ਾਹਿਤ ਦਾ ਅਟੁੱਟ ਅੰਗ ਬਨਾਉਣ ਦੀ ਲੋੜ ਹੈ। ਤੁਸਾਂ ਇਸ੍ ਲੋੜ ਵੱਲ ਧਿਆਨ ਦੇ ਕੇ ਵੱਡੀ ਪ੍ਰਾਪਤੀ ਦੇ ਢੁੱਕੇ ਹੋਏ ਦਰ ਖੋਲ੍ਹ ਦਿੱਤੇ ਹਨ। ਵਧਾਈਆਂ

*ਕਰਤਾਰ ਸਿੰਘ ਕਾਲੜਾ*<br>*੩੮੨੯/੩ ਕਰਤਾਰ ਨਗਰ*<br>*ਜਵੱਦੀ ਰੋਡ, ਲੁਧਿਆਣਾ*

--------

**ਵਰਿਆਮ** : ਇਸ ਪਰਚੇ ਵਿਚ ਇਸ ਵਾਰ ਸਾਹਿਤਕ ਪਖੋਂ ਕੁਛ ਢਿੱਲ ਆ ਗਈ ਲੱਗੀ ਹੈ। ਪ੍ਰੋ ਮਾਲਵਿੰਦਰ ਜੀਤ ਸਿੰਘ ਵੜੈਚ ਦੀ ਖੋਜ-ਲਿਖਤ ਚੰਗੀ ਰਚਨਾ ਹੈ। ਭਾਈ ਧਿਆਨ ਸਿੰਘ ਕਾਦਰਾਬਾਦੀ ਹੋਰਾਂ ਦੀ ਕਾਵਿ ਸ਼ਖਸੀਅਤ ਬਾਰੇ ਸਵਰਨ ਸਿੰਘ ਵਿਰਕ ਦਾ ਲੇਖ ਚੰਗਾ ਹੈ। ਬਹੁਤੀਆਂ ਰਚਨਾਵਾਂ ਹੈਨ ਤਾਂ ਮਿਆਰੀ ਪਰ ਪੁਰਾਣੀਆਂ ਹਨ।

*ਪ੍ਰੇਮ ਗੋਰਖੀ*<br>*ਨਵਾਂ ਅੰਕ ਨਵਾਂ ਸਾਹਿਤ*<br>*ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ*<br>*੧੪ ਅਗਸਤ ੨੦੦੫*

---------

ਪਿਛਲੇ ਤਿੰਨ ਮਹੀਨੇ ਤੋਂ ਪੰਜਾਬੀ ਪਰਚਾਰ ਕੇਂਦਰ ਦੀ ਲਾਇਬਰੇਰੀ ਕੁਝ ਸੁੰਨੀ-ਸੁੰਨੀ ਰਹੀ ਤੇ ਮੈਂ ਵੀ ਕੁਝ ਘਾਟ ਮਹਿਸੂਸ ਕਰਦਾ ਰਿਹਾ— ਵਰਿਆਮ ਨਹੀਂ ਮਿਲਿਆ। 'ਅਜੀਤ' ਅਤੇ 'ਪੰਜਾਬੀ ਟ੍ਰਿਬਿਊਨ' ਵਿਚ 'ਖਿੱਲਰੇ-ਪੱਤਰੇ' ਬਾਰੇ ਪੜ੍ਹਿਆ ਤੇ ਸਾਰੀ ਪੁਸਤਕ ਪੜ੍ਹਨ ਨੂੰ ਮਨ ਕੀਤਾ। ਇਸ ਉੱਦਮ ਦੀ ਬਹੁਤ ਬਹੁਤ ਵਧਾਈ।

ਮਾਲਵਿੰਦਰਜੀਤ ਸਿੰਘ ਵੜੈਚ ਹੁਰਾਂ ਨੂੰ ਮਿਲਣ ਦਾ ਮੌਕਾ ਮਿਲਿਆ ਸੀ ਜਦੋਂ ਅਸੀਂ ਜਲੰਧਰ ਵਿਚ ਯੁਵਕ ਕੇਂਦਰ ਬਣਾਇਆ ਸੀ। ਸ਼ਹੀਦ ਭਗਤ ਸਿੰਘ ਦੇ ਮਾਤਾ ਜੀ ਯੁਵਕ ਕੇਂਦਰ ਦੇ ਸਰਪ੍ਰਸਤ ਸਨ। ਇਹ ੧੯੬੬-੬੭ ਦੀਆਂ ਗੱਲਾਂ ਨੇ। ਅਗਸਤ ਦੇ ਵਰਿਆਮ ਰਾਹੀਂ ਉਨ੍ਹਾਂ ਦੀ ਯਾਦ ਆਈ। ਉਹ ਅਜੇ ਵੀ ਸਰਗਰਮ ਨੇ। ਮਹਾਨ ਸ਼ਖਸੀਅਤਾਂ ਹਮੇਸ਼ਾ ਸਰਗਰਮ ਰਹਿੰਦੀਆਂ ਨੇ।

ਵਰਿਆਮ ਸਾਰਾ ਹੀ ਪੜ੍ਹਨ ਯੋਗ ਹੁੰਦਾ ਏ। 'ਖਿੱਲਰੇ-

ਪੱਤਰੇ' ਛਾਪਣ ਇਕ ਵਾਰ ਫੇਰ ਮੁਬਾਰਕਾਂ।

*ਰਛਪਾਲ ਸਿੰਘ ਬੱਧਣ*
*ਜਨਰਲ ਸਕੱਤਰ*
*ਪੰਜਾਬੀ ਪਰਚਾਰ ਕੇਂਦਰ (ਰਜਿ.) ਜਲੰਧਰ*

---------

...ਨਵਾਂ ਸ਼ਾਮਿਲ ਹੋਇਆ ਜਾਂ ਕਹਿ ਲਓ, ਜਾਗਰਤ ਹੋਇਆ (ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਦੁਬਾਰਾ ਆ ਕੇ ਹੀ ਨਵੇਂ ਸਿੱਖ ਬਨਾਉਣੇ ਹਨ ਬਾਕੀ ਤਾਂ ਸਾਰੇ ਉਸ ਦੇ ਬਣਾਏ ਹੋਏ ਪੁਰਾਣੇ ਹੀ ਇਕੱਠੇ ਹੋ ਰਹੇ ਹਨ, ਇਸ ਧਾਰਣੀ ਦੇ ਅਸੀਂ ਧਾਰਕ ਹਾਂ)। ਸ. ਹਰਜਿੰਦਰ ਸਿੰਘ ਢਿੱਲੋਂ, ਆਪਣੀ ਪਤਨੀ ਅਤੇ ਬੱਚਿਆਂ ਸਮੇਤ "ਸਤਿਗੁਰੂ ਪਰਮੇਸ਼ਰ ਮੇਰਾ" ਦੇ ਉੱਜਲ ਦੀਦਾਰ ਕਰ ਕੇ ਵਾਪਸ ਕੈਨੇਡਾ ਪਰਤਿਆ ਤਾਂ ਆ ਕੇ ਮੈਨੂੰ ਮਿਲ ਕੇ ਗੁਰੂ ਮਹਿਮਾ ਦਾ ਵਰਨਣ ਕਰਨ ਉਪਰੰਤ ਉਸ ਨੇ ਇਕ ਅਮੁਲ ਭੇਟਾ ਕੀਤੀ– ਉਹ ਸੀ 'ਖਿੱਲਰੇ-ਪੱਤਰੇ' ਪੁਸਤਕ ਰੂਪ ਵਿਚ। ਸਰਸਰੀ ਦ੍ਰਿਸ਼ਟੀ ਨਾਲ ਵੇਖਿਆ ਆਪ ਦਾ ਲਿਖਿਆ ਹੋਇਆ ਅਪਣੱਤ ਭਰਿਆ, ਮਹਿਕ ਭਰਿਆ ਸ਼ਬਦਾਂ ਦਾ ਗੁਲਦਸਤਾ। ਬਹੁਤ ਅਨੰਦ ਆਇਆ, ਆਪਣੇਪਨ ਨਾਲ ਮਨ ਭਰ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਨਾਲ ਤੁਹਾਡੀ ਆਪਣੀ ਲੇਖਣੀ ਅਤੇ ਹੋਰ ਲੇਖਕਾਂ ਦੀ ਲੇਖਣੀ ਇਤਨੀ ਉਚੇ ਪੱਧਰ ਦੀ, ਸ਼ਰਧਾ ਭਰਪੂਰ ਹੈ ਕਿ ਹੁਣ ਇਸ ਵਿਚ ਕੁਝ ਲਿਖ ਕੇ ਛਾਪਣ ਲਈ ਭੇਜਣ ਵੇਲੇ ਇਹ ਹਿਚਕਿਚਾਹਟ ਹੁੰਦੀ ਹੈ ਕਿ ਇਕ ਉੱਚੇ ਪੱਧਰ ਦੀ ਲਿਖਤ ਭਰਪੂਰ ਰਸਾਲੇ 'ਵਰਿਆਮ' ਵਿਚ ਮੇਰੀ ਸਧਾਰਨ ਲਿਖਤ ਕੀ ਪਰਛਾਵਾਂ ਛੱਡੇਗੀ। ਫਿਰ ਇਹ ਸੋਚਕੇ ਕਿ ਵਿਦਵਾਨ ਭੁੱਲਾਂ ਨਹੀਂ ਚਿਤਾਰਦੇ ਹੁੰਦੇ ਉਹ ਮੁਆਫ਼ ਕਰਨ ਵਾਲੇ ਨਿਰਮਾਣ ਹੁੰਦੇ ਹਨ, ਲਿਖ ਭੇਜਦਾ ਹਾਂ।

ਮੈਂ 'ਖਿੱਲਰੇ ਪੱਤਰੇ' ਪੁਸਤਕ ਪੜ੍ਹੀ। ਹੁਣ ਮੈਨੂੰ ਇਹ ਨਹੀਂ ਸਮਝ ਲਗਦੀ ਕਿ ਇਸ ਨੂੰ ਖਿੱਲਰੇ ਪੱਤਰੇ ਕਹਾਂ ਕਿ ਸੰਭਾਲੇ ਪੱਤਰੇ।

ਤੁਸੀਂ ਇਸ ਪੁਸਤਕ ਵਿਚ ਵਾਰਤਕ ਨੂੰ ਕਵਿਤਾ ਦੇ ਗੁਣ ਮੁਤਾਬਕ ਇਤਿਹਾਸ ਭਰਪੂਰ, ਅਰਥ ਭਰਪੂਰ ਅਤੇ ਸ਼ਰਧਾ ਭਰਪੂਰ ਬਣਾ ਦਿੱਤਾ ਹੈ।

ਇਸ ਨਿੱਕੀ ਜਿਹੀ ਕਿਤਾਬ ਨੇ ਕਿਤਨਾ ਇਤਿਹਾਸ ਸਾਂਭਿਆ ਹੋਇਆ ਹੈ। ਇਸ ਨੂੰ ਪੜ੍ਹਨ ਤੇ ਗੁਜ਼ਰੀਆਂ ਰੁੱਤਾਂ, ਰਾਤਾਂ, ਖੇਡਾਂ, ਧਾਰਮਿਕ ਭਾਵਨਾਵਾਂ ਦਾ ਪਤਾ ਲਗਦਾ ਹੈ। ਦੋ ਦੇਸ਼ਾਂ ਵਿਚ ਵੰਡਿਆ ਹੋਇਆ ਭਾਰਤ ਵੰਡ ਤੋਂ ਪਹਿਲਾਂ ਅਤੇ ਵੰਡ ਤੋਂ ਬਾਅਦ ਦਾ ਰੂਪ ਇਹ ਪੁਸਤਕ ਦਰਸਾਉਂਦੀ ਹੈ। ਪੰਜਾਬ ਦੇ ਪਿੰਡਾਂ ਦਾ ਕਲਚਰ, ਜੀਵਨ, ਸਕੂਲਾਂ ਦਾ ਮਾਹੌਲ, ਮਾਂ ਬੋਲੀ ਦਾ ਪਿਆਰ, ਨਾਮਧਾਰੀ ਸਿੱਖਾਂ ਦੇ ਸ਼ਰਧਾ ਪਿਆਰ ਨੂੰ ਸੰਗੀਤਕ ਢੰਗ ਨਾਲ ਬਿਆਨਿਆ ਗਿਆ ਹੈ।

ਪਾਕਿਸਤਾਨ ਅਤੇ ਹਿੰਦੁਸਤਾਨ ਦੀ ਵੰਡ ਜੋ ਅੰਗਰੇਜ਼ ਦੀ ਕੋਝੀ ਚਾਲ ਦਾ ਨਤੀਜਾ ਸੀ, ਭਾਰਤ ਮਹਾਨ ਦੇ ਭਾਰਤੀਆਂ ਨੂੰ ਕਿਵੇਂ ਵਹਿਸ਼ੀ ਬਣਾ ਕੇ ਤਨੋਂ ਅਤੇ ਮਨੋਂ ਦੂਰ ਕਰਨ ਦਾ ਕਾਰਨ ਬਣਾ ਦਿੱਤਾ। ਬਹੁਤ ਦਰਦਨਾਕ ਢੰਗ ਨਾਲ, ਜੋ ਜਿਨ੍ਹਾਂ ਹੰਢਾਇਆ ਹੈ ਉਹ ਜਾਣਦੇ ਹਨ ਕਿ ਕਿਤਨਾ ਭਿਆਨਕ ਸੀ ਉਹ ਦ੍ਰਿਸ਼। ਉਸ ਨੂੰ ਪੇਸ਼ ਕਰਨ ਦਾ ਬਹੁਤ ਹੀ ਵਧੀਆ ਤਰੀਕਾ ਹੈ ਇਸ ਪੁਸਤਕ ਵਿਚ।

ਨਾਮਧਾਰੀ ਅਨੰਦ ਮਰਿਆਦਾ ਦਾ ਬਿਆਨ ਭੀ ਕੀਤਾ ਹੈ, ਭਾਵ ਸਾਰੇ ਪੱਖਾਂ ਨੂੰ ਹੋਰ ਕਈਆਂ ਦੇ ਜੀਵਨ ਨੂੰ ਛੂਹ ਕੇ ਇਹ ਇਕ ਕਈਆਂ ਦੇ ਜੀਵਨ ਨਾਲ ਭਰਪੂਰ ਇਤਿਹਾਸਕ ਪੁਸਤਕ ਬਣਾ ਦਿੱਤਾ ਹੈ।

ਸ. ਵਰਿਆਮ ਸਿੰਘ ਜੀ ਸੰਧੂ ਜੋ ਤੁਹਾਨੂੰ ਨੇਕ ਸਲਾਹ ਦਿੱਤੀ ਪੁਸਤਕ ਛਾਪਣ ਲਈ ਅਤੇ ਨਾਲ ਸਾਥ ਭੀ ਦਿੱਤਾ ਹੈ, ਇਹ ਬਹੁਤ ਅਰਥ ਭਰਪੂਰ ਅਤੇ ਸਲਾਹੁਣ ਯੋਗ ਹੈ।

ਪੁਰਾਣੀਆਂ ਯਾਦਾਂ ਨੂੰ ਸਹੀ ਤੱਥਾਂ ਦੇ ਹਿਸਾਬ ਨਾਲ ਲਿਖਣਾ ਬਹੁਤ ਔਖਾ ਹੁੰਦਾ ਹੈ ਪਰ ਪੁਰਤਾਨ ਤਸਵੀਰ ਨੂੰ ਪੇਸ਼ ਕਰਨ ਦਾ ਇਹ ਸਹੀ ਤਰੀਕਾ ਹੈ ਜੋ ਅਸਲੀਅਤ ਤੋਂ ਦੂਰ ਨਹੀਂ ਜਾਂਦਾ। ਇਸ ਵਿਚ ਸਹੀ ਜੀਵਨ ਸ਼ੈਲੀ ਦੀ ਪ੍ਰੇਰਨਾ ਵੀ ਹੁੰਦੀ ਹੈ, ਜੀਵਨ ਗੁਜ਼ਰੇ ਹੋਏ ਦਾ ਤਜਰਬਾ ਭੀ ਹੁੰਦਾ ਹੈ, ਅਦਰਸ਼ ਨਵੇਂ ਲੈ ਕੇ ਉਤਰਿਆ ਹੋਇਆ ਪੈਗਾਮ ਲੈ ਕੇ ਆਉਣਾ ਹੁੰਦਾ ਹੈ ਅਤੇ ਵਰਤਮਾਨ ਗੁਰੂ ਦੀ ਮਹਿਮਾ ਦੇ, ਦਰਸ਼ਨਾਂ ਦੇ ਸੋਹਲੇ ਭੀ ਗਾਏ ਲਿਖੇ ਹੁੰਦੇ ਹਨ ਜੋ ਮਨੁੱਖੀ ਜੀਵਨ ਲਈ ਲਾਹੇਵੰਦ ਹੁੰਦੇ ਹਨ। ਚੰਗਾ ਇਹ ਹੋਇਆ ਕਿ ਤੁਸੀਂ ਇਸ ਨੂੰ ਪਾਠਕਾਂ ਦੇ ਹੱਥ ਪਹੁੰਚਾ ਕੇ ਇਸ ਅਮੁੱਲੇ ਖਜ਼ਾਨੇ ਨੂੰ ਰੁਲਣ ਤੋਂ ਬਚਾਅ ਲਿਆ ਹੈ।

ਮੈਂ ਕਰੀਬ ਚਾਰ ਸੌ ਪੇਜ ਦੀ ਪੁਸਤਕ ਲਿਖ ਕੇ, ਮੁਕੰਮਲ ਕਰ ਕੇ, ਛਪਣਯੋਗ ਬਣਾ ਕੇ, ਅਨੇਕ ਸਾਲ ਦੀ ਮਿਹਨਤ ਇਸ ਵਿਚ ਫੂਕ ਕੇ ਅਤੇ ਅਮੁੱਲੀਆ ਤਸਵੀਰਾਂ ਅਤੇ ਦਸਤਾਵੇਜ਼ ਇਸ ਦੀ ਭੇਟ ਚੜ੍ਹਾ ਕੇ ਗੁਰਬਖਸ਼ ਸਿੰਘ, ਗੁਰਦੇਵ ਕੌਰ ਬੱਚਿਆਂ ਦੀ ਨਾਲ ਮਦਦ ਲੈ ਕੇ, ਸਾਧੂ ਸਿੰਘ ਕਿਸਾਨ, ਸ. ਦਵਿੰਦਰ ਸਿੰਘ ਜੀਆ ਨੱਥਾ, ਮਾਸਟਰ ਨਿਹਾਲ ਸਿੰਘ, ਪੰਡਤ ਗੋਪਾਲ ਸਿੰਘ, ਮਾਸਟਰ ਦਰਸ਼ਨ ਸਿੰਘ ਹੋਰਾਂ ਦਾ ਸਹਿਯੋਗ ਲੈ ਕੇ ਉਸ ਕਿਤਾਬ ਨੂੰ ਪਾਠਕਾਂ ਦੇ ਹੱਥਾਂ ਵਿਚ ਦੇਖ ਕੇ ਆਪਣੀ ਕੀਤੀ ਮਿਹਨਤ ਦਾ ਫਲ ਮਿਲ ਗਿਆ ਸਮਝਕੇ ਅੱਜ ਤੱਕ ਆਸਾਂ ਲਾਈ ਬੈਠਾਂ ਹਾਂ। ਪਰ ਆਸਾਂ ਹੀ ਹਨ ਜੋ ਆਪਣੇ ਵੱਸ ਤੋਂ ਬਾਹਰ ਹੋਰ ਕਈਆਂ ਦੇ ਵੱਸ ਦੇ ਕਾਬੂ ਆ ਜਾਂਦੀਆਂ ਹਨ। ਕਦੀ ਫਲੀਭੂਤ ਹੋ ਜਾਂਦੀਆਂ ਹਨ ਅਤੇ ਕਦੀ ਨਿਰਮੂਲ ਹੋ ਗੁਜ਼ਰਦੀਆਂ ਹਨ। ਕੰਮ ਤਾਂ ਭਲੇ ਦਾ ਸੀ ਪਰ...।

ਤੁਹਾਡੀ ਇਸ ਪੁਸਤਕ ਵਿਚ ਸ਼ਾਮਲ ਹੋਏ ਸਾਰੇ ਸਹਿਯੋਗੀਆਂ ਦਾ ਦਿਲੋਂ ਧੰਨਵਾਦ ਕਰਦਾ ਹੋਇਆ।

*ਤਰਸੇਮ ਸਿੰਘ ਨਾਮਧਾਰੀ*
*ਕੈਨੇਡਾ*

**Subject : P.I. Ls Seeking Recognition of Kukas & Kamagata Maru** Movements : Their Legal Status.

Kindly note :-

1) That both the petitions are yet under adjudication and are thus 'sub judice'.
2) That both of them have been admitted for final hearing by the Hon'ble High Court following my prayer of that effect and are scheduled to be heard along with a third related petition of mine which was got admitted on 26-2-05 to be heard within one year.
3) That the Komagata Maru case was admitted on 15-3-05 and the Kuka case on 26-7-05.
4) That in both these cases the Union Govt't. had stuck to its stand that in the matter of allowing pensions only the freedom fighter/ his widow/ unmarried daughter shall be eligible.
5) That in view of the fact that the prayer in both the cases was extension of pensionary benefits to legal heir I was constrained to file another P.I.L challenging the said criteria. This petition was admitted to be heard within one year of its admission on 26-2-05. It was so since limitation of pensionary benefits as per the existing provision practically dabarrd any benefit to the affected persons and only its relaxation to next of kin could bring any relief at the present juncture.

For favour of appropriate follow up please.

Dt : 1 August, 2005

With regards.
Your respectfully
sd—
(Malwinder Jit Singh Waraich.
Petitioner in person)

---

## ਮਜਬੂਰੀ

ਬਿਜਲੀ ਦੇ ਵਾਰ-ਵਾਰ ਅਤੇ ਅਚਾਨਕ ਚਲੇ ਜਾਣ ਕਰ ਕੇ, ਵਰਿਆਮ ਦੇ ਇਸ ਅੰਕ ਦਾ ਕੰਪੋਜ਼ ਹੋਇਆ ਗਲਤੀਆਂ ਸੋਧੀਆਂ ਹੋਈਆਂ ਅਤੇ ਤਿਆਰ ਹੋਏ ਸਫਿਆਂ ਵਾਲਾ ਸਾਰਾ ਮੈਟਰ ਉੜ/ ਅਲੋਪ ਹੋ ਗਿਆ ਸੀ ਅਤੇ ਸਾਰਾ ਕੁਝ ਦੁਬਾਰਾ ਕੰਪੋਜ਼ ਕਰਨਾ ਪਿਆ। ਸਰਕਾਰੀ ਆਗਿਆ ਨਾਲ ਪਰਚਾ ਨਿਰਧਾਰਤ ਮਿਤੀ ਤੋਂ ਬਾਦ ਦੇਰ ਨਾਲ ਡਾਕ ਵਿਚ ਪਾਉਣਾ ਲਈ ਸਰਕਾਰੀ ਮਹਿਕਮੇ ਨੂੰ ਅਰਜ਼ੀ ਪਾਉਣ ਲਈ ਮਜਬੂਰ ਹੋਣਾ ਪਿਆ। ਮਨਜ਼ੂਰੀ ਮਿਲਣ ਤੇ ਹੀ ਪਰਚਾ ਡਾਕ ਵਿਚ ਪੈ ਕੇ ਪਾਠਕਾਂ ਤੱਕ ਪਜੇਗਾ। ਹੋ ਸਕਦਾ ਹੈ ਇਸ ਕਰ ਕੇ ਕੁਝ ਊਣਤਾਈਆਂ ਮਜਬੂਰੀ ਵਸ ਰਹਿ ਗਈਆਂ ਹੋਣ। ਸਾਡੀ ਮਜਬੂਰੀ ਸਮਝਣਾ ਜੀ ਅਤੇ ਪਰਚਾ ਮਿਲਣ ਦਾ ਪਤਾ ਦੇਣਾ ਜੀ।

—ਸੰਪਾਦਕ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈ.ਫਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

**Pinoneer Manufacturer in India of**

- **Automatic machines for producing Biscuits**
- **Automatic machines for producing Wafers**

**and**

**Makers of High quality Biscuits**

## BBL FOODS PVT. LTD.

*Santosh Nagar (X) Roads, Hyderabad-500 059 India*

*Ph.:— +91-40-4530680, 82,84* *Fax :— +91-40--4530475*

*E-mail:amber @hd1.vsnl.net.in*

**Balvinder Pal Singh** — *Manging Director*
**Lakhbir Singh Muchhal** — *Director*
**Bakhshish Singh Muchhal** — *Director*



ਮੰਡੀ ਸੰਮੇਲਣ ਤੇ ਜੇਤੂ ਬੱਚਿਆਂ ਨੂੰ ਇਨਾਮ ਦਿੰਦੇ ਹੋਏ, ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ, ਸੂਬਾ ਜੈਮਲ ਸਿੰਘ ਜੀ ਮੰਡੀ, ਸੂਬਾ ਬਲਵਿੰਦਰ ਸਿੰਘ ਝੱਲ ਅਤੇ ਸੂਬਾ ਗੁਰਮੀਤ ਸਿੰਘ ਜੀ ਮੰਡੀ

## ਤੂੱਲੀ ਦਾ ਸਨਮਾਨ

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਦੇ ਸਾਹਿਤਕਾਰ ਸਦਨ ਵਲੋਂ 24 ਜੁਲਾਈ 2005 ਨੂੰ 'ਧੰਨ ਸ੍ਰੀ ਸੁਲਤਾਨਪੁਰ ਲੋਧੀ' ਕਾਵਿ ਪੁਸਤਕ ਦੇ ਲੇਖਕ ਸ੍ਰੀ ਤੁਲੀ ਫਕੀਰ ਚੰਦ ਨਾਲ ਸਾਹਿਤ ਮਿਲਣੀ ਕੀਤੀ ਗਈ। ਇਸ ਅਵਸਰ ਤੇ ਸ੍ਰੀ ਤੁੱਲੀ ਨੂੰ ਸਨਮਾਨਿਤ ਕਰਦਿਆਂ ਡਾ. ਸਰੂਪ ਸਿੰਘ ਅਲੱਗ, ਪ੍ਰਿ. ਕਰਤਾਰ ਸਿੰਘ ਕਾਲੜਾ ਅਤ ਪ੍ਰੋ. ਬਲਵਿੰਦਰ ਪਾਲ ਸਿੰਘ ਅਨੰਦ ਆਦਿ






ਕਵਿਤਾ ਕੇਂਦਰ (ਰਜਿ.) ਚੰਡੀਗੜ੍ਹ ਦੇ ਸਮਾਰੋਹ ਦੌਰਾਨ ਕਰਮ ਸਿੰਘ ਵਕੀਲ ਦੀ ਕਾਵਿ ਪੁਸਤਕ "ਮਾਂ ਤੇਰੇ ਚਰਖੇ ਦੀ ਘੂਕਰ" ਉਤੇ ਗੋਸ਼ਟੀ ਸਮੇਂ ਪ੍ਰਧਾਨਗੀ ਸ਼ਬਦ ਸਾਂਝੇ ਕਰਦੇ ਹੋਏ ਡਾ. ਸੁਖਦੇਵ ਸਿੰਘ ਸਿਰਸਾ, ਮੰਚ ਉਤੇ ਡਾ. ਦਵਿੰਦਰ ਸਿੰਘ, ਕਰਮ ਸਿੰਘ ਵਕੀਲ, ਡਾ. ਸਰਬਜੀਤ ਸਿੰਘ ਅਤੇ ਡਾ. ਬਚਨਜੀਤ

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75
September -2005




ਸੰਗਤ ਸੰਕਲਪ ਜਲੰਧਰ ਸ਼ਾਖਾ ਦੇ ਸੰਮਿਲਨ ਸਮੇਂ ਗਾਇਣ ਕਰਦੇ ਹੋਏ, ਸ. ਸੁਖਦੇਵ ਸਿੰਘ, ਮੋਹਣ ਸਿੰਘ ਨਾਮਧਾਰੀ। ਤਬਲੇ 'ਤੇ ਸ੍ਰੀ ਰਾਜੇਸ਼ ਮਾਲਵੀਆ, ਹਾਰਮੋਨੀਅਮ 'ਤੇ ਪ੍ਰੋ. ਅਲੰਕਾਰ ਸਿੰਘ ਅਤੇ ਤਾਨਪੂਰੇ 'ਤੇ ਸ. ਮਨਿੰਦਰ ਸਿੰਘ।



ਪਰਸਿਧ ਤਬਲਾ ਵਾਦਕ ਉਸਤਾਦ ਸ਼ਫਾਤ ਅਹਿਮਦ ਖਾਂ ਦੀ ਯਾਦ ਵਿਚ ਮੋਨ ਖੜੇ ਸੰਗੀਤ ਸ੍ਰੋਤੇ।

---

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289